ਨਾਵਲਿਟ-




# ਲੋਕ ਗੀਤਾਂ ਦਾ ਸ਼ੈਦਾਈ

ਨੱਛਾ ਸਿੰਘ ਗਿੱਲ

## (ਇੱਕ)

'ਗੁਰਦੇਵ ਪੇਪਰ ਕਿਹੋ ਜਿਹਾ ਹੋ ਗਿਆ।' ਗੁਰਦੇਵ ਦੇ ਨੇੜੇ ਆਉਂਦੀ ਹੋਈ ਰੀਤੀ ਨੇ ਕਿਹਾ।

'ਚੰਗਾ ਹੋ ਗਿਆ।' ਪਿੱਛੇ ਨੂੰ ਗਰਦਨ ਘੁਮਾਂ ਰੀਤੀ ਨੂੰ ਤੱਕਦਿਆਂ ਰੀਤੀ ਗੁਰਦੇਵ ਨੇ ਕਿਹਾ।

'ਪੇਪਰ ਤਾਂ ਸੌਖਾ ਹੀ ਸੀ' ਗੁਰਦੇਵ ਦੇ ਬਰਾਬਰ ਆਉਂਦੀ ਹੋਈ ਰੀਤੀ ਨੇ ਕਿਹਾ।

'ਹਾਂ' ਕਹਿ ਕੇ ਗੁਰਦੇਵ ਪਤਾ ਨਹੀਂ ਕੀ ਸੋਚਣ ਲੱਗ ਪਿਆ।

ਅਜੇ ਤਕ ਰੀਤੀ ਨੇ ਗੁਰਦੇਵ ਵੱਲ ਧਿਆਨ ਨਾਲ ਨਹੀਂ ਸੀ ਦੇਖਿਆ। ਧਿਆਨ ਨਾਲ ਦੇਖਣ 'ਤੇ ਰੀਤੀ ਨੂੰ ਪਤਾ ਲੱਗਿਆ, ਅਜ ਗੁਰਦੇਵ ਕੁਝ ਉਦਾਸ ਜਿਹਾ ਸੀ। ਉਹ ਸਿੱਧੇ ਕੰਟੀਨ ਵੱਲ ਆ ਗਏ। ਰੀਤੀ ਕੰਟੀਨ ਵਿਚ ਚਾਹ ਦਾ ਆਡਰ ਦੇਣ ਚਲੀ ਗਈ। ਗੁਰਦੇਵ ਕੰਟੀਨ ਦੇ ਬਾਹਰ ਪਈਆਂ ਦੋ ਕੁਰਸੀਆਂ ਵਿਚੋਂ ਇਕ 'ਤੇ ਬੈਠ ਗਿਆ। ਉਹ ਅਜੇ ਵੀ ਕੁਝ ਸੋਚੀ ਜਾ ਰਿਹਾ ਸੀ। ਰੀਤੀ ਚਾਹ ਦਾ ਆਡਰ ਦੇ ਕੇ ਗੁਰਦੇਵ ਦੇ ਨਾਲ ਵਾਲੀ ਕੁਰਸੀ 'ਤੇ ਬੈਠ ਗਈ। ਕੁਝ ਚਿਰ ਚੁੱਪ ਰਹੀ।

'ਗੁਰਦੇਵ ਤੂੰ ਅਜ ਉਦਾਸ ਕਿਉਂ ਏ?' ਚੁਪ ਤੋੜਦੀ ਹੋਈ ਰੀਤੀ ਨੇ ਪੁੱਛਿਆ।

'ਰੀਤੀ ਅਜ ਆਪਣੀ ਸਾਰੀ ਕਲਾਸ ਦਾ ਆਖ਼ਰੀ ਪੇਪਰ ਸੀ। ਅਜ ਆਪਾਂ ਕਲਾਸ ਵਿਚ ਚਾਰ ਸਾਲ ਇਕੱਠੇ ਲਾ ਕੇ ਵਿੱਛੜ ਰਹੇ ਹਾਂ।' ਗੁਰਦੇਵ ਨੇ ਕਿਹਾ।

'ਹਾਂ ਗੁਰਦੇਵ ਤੂੰ ਠੀਕ ਈ ਕਹਿੰਦਾ ਏ। ਕਾਲਜ ਦੀ ਜ਼ਿੰਦਗੀ ਵੀ ਇਕ ਨਜ਼ਾਰਾ ਹੀ ਹੁੰਦੀ ਹੈ। ਅਜ ਦੇ ਪਿੱਛੋਂ ਅਸੀਂ ਪਤਾ ਨਹੀਂ ਕਿੱਧਰ ਚਲੇ ਜਾਣਾ ਹੈ। ਹਾਂ ਸੱਚ ਗੁਰਦੇਵ ਤੇਰੀ ਅੱਗੇ ਕੀ ਕਰਨ ਦੀ ਸਲਾਹ ਹੈ।' ਕੰਟੀਨ ਵਾਲੇ ਮੁੰਡੂ ਤੋਂ ਚਾਹ ਦਾ ਕੱਪ ਫੜਦੀ ਹੋਈ ਰੀਤੀ ਨੇ ਕਿਹਾ।

'ਰੀਤੀ ਤੈਨੂੰ ਮੇਰੇ ਸ਼ੌਕ ਦਾ ਪਤਾ ਹੀ ਹੈ। ਬੀ. ਏ. ਸਮਝੋ ਮੇਰੀ ਹੋ ਗਈ। ਹੁਣ ਤਾਂ ਮੈਂ ਪਿੰਡ ਪਿੰਡ ਫਿਰ ਕੇ ਲੋਕ ਗੀਤ ਇਕੱਠੇ ਕਰਨੇ ਨੇ। ਸਾਡਾ ਲੋਕ ਸਾਹਿਤ ਖਿਲਰਿਆ

ਪਿਆ ਹੈ। ਇਸ ਨੂੰ ਸਾਂਭਨ ਖਾਤਰ ਬਹੁਤ ਘਟ ਧਿਆਨ ਦਿੱਤਾ ਗਿਆ ਹੈ। ਮੈਂ ਲੋਕ ਗੀਤ ਇਕੱਠੇ ਕਰਨ ਦੀ ਕਸਮ ਖਾਧੀ ਹੈ। ਜਿੰਦੀ ਵੀ ਮੈਨੂੰ ਵਾਰ ਵਾਰ ਇਸ ਰਾਹੇ ਪੈਣ ਲਈ ਕਿਹਾ ਕਰਦੀ ਸੀ।' ਜ਼ਿੰਦੀ ਨੂੰ ਯਾਦ ਕਰਕੇ ਗੁਰਦੇਵ ਕੁਝ ਜ਼ਿਆਦਾ ਹੀ ਉਦਾਸ ਹੋ ਗਿਆ।

## (ਦੋ)

ਜ਼ਿੰਦੀ ਦਾ ਡੈਡੀ ਕਾਲਜ ਵਿਚ ਪਰੋਫੈਸਰ ਸੀ। ਉਹ ਲੋਕ ਗੀਤਾਂ 'ਤੇ ਰਿਸਰਚ ਕਰ ਰਿਹਾ ਸੀ। ਜ਼ਿੰਦੀ ਦਾ ਡੈਡੀ ਲੋਕ ਗੀਤਾਂ ਦੇ ਸੰਗ੍ਰਹਿ ਦੀਆਂ ਬਹੁਤ ਸਾਰੀਆਂ ਕਿਤਾਬਾਂ ਘਰ ਲਿਆ ਕੇ ਪੜ੍ਹਦਾ ਰਹਿੰਦਾ। ਕਦੇ ਕਦੇ ਜ਼ਿੰਦੀ ਵੀ ਆਪਣੇ ਡੈਡੀ ਦੀਆਂ ਲਿਆਂਦੀਆਂ ਹੋਈਆਂ ਕਿਤਾਬਾਂ ਪੜ੍ਹ ਲੈਂਦੀ। ਹੌਲੀ ਹੌਲੀ ਜ਼ਿੰਦੀ ਦਾ ਇਸ ਪਾਸੇ ਧਿਆਨ ਵੱਧਦਾ ਹੀ ਗਿਆ। ਜ਼ਿੰਦੀ ਲੋਕ-ਗੀਤਾਂ ਬਾਰੇ ਆਪਣੇ ਡੈਡੀ  ਨਾਲ ਗੱਲਾਂ ਕਰਦੀ ਰਹਿੰਦੀ। ਕਈ ਵਾਰੀ ਗੱਲਾਂ ਕਰਦੇ ਕਰਦੇ ਜ਼ਿੰਦੀ ਦਾ ਡੈਡੀ ਕਹਿ ਦਿੰਦਾ।

'ਜ਼ਿੰਦੀ ਬੇਟਾ ਪੰਜਾਬੀ ਲੋਕ ਸਾਹਿਤ ਦਾ ਖ਼ਜ਼ਾਨਾ ਬਹੁਤ ਵੱਡਾ ਹੈ। ਪਰ ਇਸ ਨੂੰ ਸਾਂਭਣ ਵਲ ਕਿਸੇ  ਨੇ ਧਿਆਨ ਨਹੀਂ ਦਿੱਤਾ।'

'ਡੈਡੀ ਮੈਂ ਲੋਕ-ਗੀਤ ਇਕੱਠੇ ਕਰਾਂਗੀ' ਜੋਸ਼ ਵਿਚ ਆ ਕੇ ਜ਼ਿੰਦੀ ਕਹਿੰਦੀ।

'ਜ਼ਿੰਦੀ ਤੂੰ ਤਾਂ ਕਮਲੀ ਹੋ ਗਈ। ਇਹ ਕੰਮ ਤਾਂ ਬਹੁਤ ਔਖਾ ਹੈ। ਫਿਰ ਤੂੰ ਤਾਂ ਕੁੜੀ ਏਂ।'

'ਜਿਹੜਾ ਕੰਮ ਕਰਨਾ ਹੀ ਹੈ। ਭਾਵੇਂ ਔਖਾ ਹੋਵੇ ਭਾਵੇਂ ਸੌਖਾ ਹੋਵੇ।' ਜ਼ਿੰਦੀ ਜ਼ਿਆਦਾ ਹੀ ਜੋਸ਼ ਵਿਚ ਆ ਜਾਂਦੀ।

ਜ਼ਿੰਦੀ ਦਾ ਡੈਡੀ ਚੁੱਪ ਕਰ ਜਾਂਦਾ।

ਜਿੰਦੀ ਕਾਲਜ ਵਿਚ ਪੜਨ ਲੱਗ ਪਈ। ਉਸ ਦਾ ਸ਼ੌਕ ਹੋਰ ਵੀ ਵੱਧ ਗਿਆ। ਉਹ ਕੁੜੀਆਂ ਨੂੰ ਇਸ ਪਾਸੇ ਧਿਆਨ ਦੇਣ ਵੱਲ ਕਹਿੰਦੀ। ਪਰ ਕਾਲਜੀਏਟ ਕੁੜੀਆਂ ਇਸ ਪਾਸੇ ਘੱਟ ਹੀ ਧਿਆਨ ਦੇਂਦੀਆਂ। ਹਾਂ ਗੀਤੀ ਹੁੰਗਾਰਾ ਜ਼ਰੂਰ ਭਰ ਦਿੰਦੀ।

ਕਾਲਜ ਵਿਚ ਆ ਕੇ ਜਿੰਦੀ ਨੂੰ ਲੋਕ ਗੀਤ ਗਾਉਣ ਦਾ ਸ਼ੌਕ ਪੈ ਗਿਆ। ਜਿੰਦੀ ਲੋਕ-ਗੀਤ ਬੜੇ ਹੀ ਸ਼ੌਕ ਨਾਲ ਗਾਉਂਦੀ। ਕਾਲਜ ਵਿਚ ਜਿੰਦੀ ਲੋਕ ਗੀਤ ਗਾਉਣ ਲਈ ਕਾਫ਼ੀ ਮਸ਼ਹੂਰ ਹੋ ਗਈ ਸੀ। ਜਿਸ ਸ਼ੈਕਸ਼ਨ ਵਿਚ ਜਿੰਦੀ ਹੁੰਦੀ, ਉਹ ਸ਼ੈਕਸ਼ਨ ਭਾਂਗਾ ਭਰਿਆਂ ਹੁੰਦਾ। ਜਿਸ ਦਿਨ ਪਰੋਫੈਸਰ ਜਾਂ ਮੁੰਡਿਆਂ ਦਾ ਮੂਡ ਖ਼ਰਾਬ ਹੁੰਦਾ, ਉਸ ਦਿਨ ਗਾਉਣਾ ਵਜਾਉਣਾ ਸ਼ੁਰੂ ਹੋ ਜਾਂਦਾ। ਸਭ ਮੁੰਡੇ ਕੁੜੀਆਂ ਜਿੰਦੀ ਨੂੰ ਗਾਉਣ ਲਈ ਆਖਦੇ।

ਜਿੰਦੀ ਦੀ ਆਵਾਜ਼ ਵਿਚ ਅੰਤਾਂ ਦਾ ਜਾਦੂ ਸੀ।

'ਲੰਘ ਆ ਜਾ ਪੱਤਣ ਝਨਾਂ ਦਾ ਯਾਰ'

ਜਿੰਦੀ ਦਾ ਪੈੱਟ ਗੀਤ ਸੀ।

ਕਾਲਜ ਵਿਚ ਇਕ ਦਿਨ ਸਾਹਿਤ ਸਭਾ ਦੀ ਮੀਟਿੰਗ ਹੋਈ। ਮੀਟਿੰਗ ਦਾ ਵਿਸ਼ਾ ਲੋਕ ਸਾਹਿਤ ਸੀ। ਗੁਰਦੇਵ ਨੇ ਲੋਕ ਗੀਤਾਂ 'ਤੇ ਪੇਪਰ ਪੜ੍ਹਿਆ। ਪੇਪਰ ਵਿਚ ਜ਼ਿਆਦਾ ਜ਼ੋਰ ਲੋਕ ਗੀਤਾਂ ਨੂੰ ਸਾਂਭਣ 'ਤੇ ਦਿੱਤਾ ਗਿਆ ਸੀ। ਪੇਪਰ ਮਗਰੋਂ ਗੁਰਦੇਵ ਨੇ ਆਪਣਾ ਲੋਕ ਗੀਤ ਇਕੱਠੇ ਕਰਨ ਦਾ ਸ਼ੌਕ ਦੱਸਿਆ। ਉਸ ਨੇ ਆਪਣੇ ਸਾਥੀਆਂ ਨੂੰ ਇਸ ਪਾਸੇ ਧਿਆਨ ਦੇਣ ਲਈ ਵੰਗਾਰਿਆ। ਮੀਟਿੰਗ ਮਗਰੋਂ ਜਿੰਦੀ ਗੁਰਦੇਵ ਨੂੰ

ਆਪਣਾ ਸ਼ੌਕ ਦੱਸਿਆ। ਗੁਰਦੇਵ ਬੜਾ ਖੁਸ਼ ਹੋਇਆ। ਇਸ ਮਗਰੋਂ ਉਹ ਇਕ ਦੂਸਰੇ ਨੂੰ ਮਿਲਦੇ ਰਹਿੰਦੇ। ਘੰਟਾ ਘੰਟਾ ਬੈਠੇ ਗੱਲਾਂ ਮਾਰੀ ਜਾਂਦੇ ਰਹਿੰਦੇ। ਫਿਰ ਪਤਾ ਨਹੀਂ ਕਦੋਂ ਉਹਨਾਂ ਨੇ ਉਮਰ ਭਰ ਇਕੱਠੇ ਰਹਿਣ ਦੇ ਕੌਲ ਕਰਾਰ ਕਰ ਲਏ।

ਉਹਨਾਂ ਨੂੰ ਕੌਲ ਕਰਾਰ ਕਰਦੇ ਹੋਣੀ ਨੇ ਤੱਕਿਆ। ਹੋਣੀ ਪਹਿਲਾਂ ਹੱਸੀ ਫਿਰ ਹੋਣੀ ਨੇ ਮੱਥੇ ਵੱਟ ਪਾ ਲਏ।

## (ਤਿੰਨ)

ਸਿਆਲ ਸ਼ੁਰੂ ਹੋ ਰਿਹਾ ਸੀ। ਇਕ ਦਿਨ ਦੁਪਿਹਰੇ ਜਿੰਦੀ ਆਪਣੇ ਘਰ ਦੇ ਵਿਹੜੇ ਵਿਚ ਬੈਠੀ ਸਟੋਵ 'ਤੇ ਰੋਟੀ ਪਕਾ ਰਹੀ ਸੀ। ਘਰ ਮਾਂ ਤੋਂ ਬਿਨਾਂ ਕੋਈ ਨਹੀਂ ਸੀ। ਅਚਾਨਕ ਹੀ ਪਤਾ ਨਹੀਂ ਕਿਧਰੋਂ ਹਨੇਰੀ ਆ ਗਈ। ਹਨੇਰੀ ਬੰਦ ਹੋਣ ਦਾ ਨਾਂ ਹੀ ਨਾ ਲਵੇ। ਜਿੰਦੀ ਨੂੰ ਰੋਟੀ ਪਕਾਉਂਣੀ ਔਖੀ ਹੋ ਗਈ। ਉਸ ਨੇ ਸਟੋਵ ਨੂੰ ਹੇਠਾਂ ਤੋਂ ਹੱਥ ਪਾ ਕੇ ਚੁੱਕਿਆ ਤੇ ਅੰਦਰ ਨੂੰ ਤੁਰ ਪਈ। ਅਚਾਨਕ ਜਿੰਦੀ ਦੀ ਚੁੰਨੀ ਦਾ ਲੜ ਹਵਾ ਨਾਲ ਉੱਡਿਆ। ਲੜ ਸਟੋਵ ਦੇ ਉਪਰਲੇ ਸਿਰੇ, ਜਿੱਧਰ ਅੱਗ ਬਲਦੀ ਸੀ 'ਤੇ ਵੱਜਿਆ। ਚੁੰਨੀ ਨੂੰ ਅੱਗ ਲਗ ਗਈ। ਚੁੰਨੀ ਤੋਂ ਅੱਗ ਜਿੰਦੀ ਦੇ ਕੱਪੜਿਆ ਤੋਂ ਲੱਗ ਗਈ। ਜਿੰਦੀ ਬੌਂਦਲ ਜਿਹੀ ਗਈ। ਜਿੰਦੀ ਦੀ ਚੀਕ ਨਿਕਲ ਗਈ। ਜਿੰਦੀ ਦੀ ਚੀਕ ਸੁਣ ਜਿੰਦੀ ਦੀ ਮਾਂ ਬਾਹਰ ਭੱਜੀ ਆਈ। ਮਾਂ ਵੀ ਜਿੰਦੀ ਦੀ ਹਾਲਤ ਵੇਖ ਕੇ ਬੌਂਦਲ ਗਈ। ਉਸ ਦੀ ਸਮਝ ਨਹੀਂ ਸੀ ਆ ਰਹੀ ਕਿ ਉਹ ਕੀ ਕਰੇ। ਮਾਂ ਗੁਸਲਖ਼ਾਨੇ ਵੱਲ ਭੱਜੀ 'ਤੇ ਉੱਥੋਂ ਪਾਣੀ ਦੀ ਭਰੀ ਹੋਈ ਬਾਲਟੀ ਚੁੱਕ ਲਿਆਈ। ਮਾਂ ਨੇ ਬਿਨ੍ਹਾਂ ਸੋਚੇ ਸਮਝੇ ਪਾਣੀ ਜਿੰਦੀ 'ਤੇ ਪਾ ਦਿੱਤਾ। ਪਾਣੀ ਨੇ ਉਲਟਾ ਅਸਰ ਕੀਤਾ ਜਿੰਦੀ ਬੇਹੋਸ਼ ਹੋ ਗਈ। ਉਸੇ ਵਕਤ ਗੁਆਂਢੀਆਂ ਦੀ ਸਹਾਇਤਾ ਨਾਲ ਜਿੰਦੀ ਨੂੰ ਹਸਪਤਾਲ ਪਹੁੰਚਾਇਆ ਗਿਆ।

ਜਿੰਦੀ ਹਸਪਤਾਲ ਦੇ ਐਮਰਜੈਂਸੀ ਵਾਰਡ ਵਿਚ ਪਹੁੰਚਾਈ ਗਈ। ਜਿੰਦੀ ਦੀ ਹਾਲਤ ਖ਼ਤਰੇ ਵਾਲੀ ਸੀ। ਡਾਕਟਰ ਨੇ ਆਪਣੀ ਪੂਰੀ ਵਾਹ ਲਾਈ। ਪਰ ਉਹ ਕਾਮਯਾਬ ਨਾ ਹੋਇਆ। ਰਾਤ ਦੇ ਦਸ ਕੁ ਵਜੇ ਗੁਰਦੇਵ ਨਾਲ ਉਮਰਾਂ ਦੇ ਸਾਥ ਨਿਭਾਂਉਂਣ ਵਾਲੀ ਜਿੰਦੀ ਇਸ ਦੁਨੀਆਂ ਨੂੰ ਛੱਡ ਕੇ ਚਲੀ ਗਈ। ਰਾਤੋ ਰਾਤ ਜਿੰਦੀ ਦੀ ਮੌਤ ਦੀ ਖ਼ਬਰ ਸਾਰੇ ਸ਼ਹਿਰ ਵਿਚ ਫੈਲ ਗਈ। ਦੂਜੇ ਦਿਨ ਕਾਲਜ ਬੰਦ ਰਿਹਾ। ਕਾਲਜ ਦੇ ਪਰੋਫੈਸਰ ਤੇ ਮੁੰਡੇ ਕੁੜੀਆਂ ਜਿੰਦੀ ਦੀ ਅਰਥੀ ਨਾਲ ਗਏ। ਹਰ ਇਕ ਨੂੰ ਜਿੰਦੀ ਦੀ ਕਹਿਰ ਦੀ ਮੌਤ 'ਤੇ ਦੁਖ ਸੀ। ਗੁਰਦੇਵ ਵੀ ਨਾਲ ਹੀ ਸੀ। ਅੱਜ ਪਤਾ ਨਹੀਂ ਕਿਉਂ ਉਸਦੀਆਂ ਅੱਖਾਂ ਵਿਚ ਹੰਝੂ ਨਹੀਂ ਸਨ ਆ ਰਹੇ।

ਜ਼ਿੰਦੀ ਦੀ ਮੌਤ ਤੋਂ ਮਗਰੋ ਗੁਰਦੇਵ ਕਾਲਜ ਆਉਂਦਾ ਜ਼ਰੂਰ ਪਰ ਨਾ ਹੋਇਆ ਨਾਲ ਦਾ। ਨਾ ਕਦੀ ਪੀਰਡ ਲਾਉਂਦਾ ਨਾ ਕਿਸੇ ਨਾਲ ਖੁਲ੍ਹ ਕੇ ਗੱਲ ਕਰਦਾ ਜਿੱਥੇ ਬੈਠਾ ਹੁੰਦਾ ਉੱਥੇ ਹੀ ਘੰਟਾ ਘੰਟਾ ਬੈਠਾ ਰਹਿੰਦਾ। ਗੀਤੀ ਨੂੰ ਜਿੰਦੀ ਦੀ ਮੌਤ ਦਾ ਬਹੁਤ ਗ਼ਮ ਸੀ। ਪਰ ਉਸ ਤੋਂ ਗੁਰਦੇਵ ਦਾ ਗ਼ਮ ਵੀ ਨਹੀਂ ਸੀ ਝੱਲਿਆ ਜਾਂਦਾ। ਜਿੰਦੀ ਨੇ ਗੁਰਦੇਵ ਨੂੰ ਬੜਾ ਦਿਲਾਸਾ ਦਿੱਤਾ। ਬੜਾ ਸਮਝਾਇਆ। ਗੁਰਦੇਵ ਕੁਝ ਦਿਲ ਧਰ ਗਿਆ। ਪਰ ਹੁਣ ਗੁਰਦੇਵ ਪਹਿਲਾਂ ਵਾਲਾ ਗੁਰਦੇਵ ਨਹੀਂ ਸੀ। ਜਿੰਦੀ ਦੀ ਮੌਤ ਮਗਰੋਂ ਗੁਰਦੇਵ ਦੇ ਦਿਮਾਗ਼ ਵਿਚ ਬਸ ਇਕ ਹੀ ਖ਼ਿਆਲ ਰਹਿੰਦਾ ਕਿ ਉਹ ਜਿੰਦੀ ਦੀ ਖ਼ਾਹਿਸ ਜ਼ਰੂਰ ਪੂਰੀ ਕਰੇਗਾ।

## (ਚਾਰ)

ਗੁਰਦੇਵ ਆਪਣਾ ਪੂਰਾ ਧਿਆਨ ਲੋਕ ਗੀਤ ਇਕੱਠੇ ਕਰਨ 'ਤੇ ਲਾ ਦੇਵੇ, ਇਹੋ ਜਿੰਦੀ ਦੀ ਖ਼ਾਹਿਸ ਸੀ। ਗੁਰਦੇਵ ਨੂੰ ਲੋਕ ਗੀਤਾਂ ਵਿਚ ਇਕ ਜਿੰਦੀ ਨਹੀਂ ਲੱਖਾਂ ਜਿੰਦੀਆਂ ਵਿਖਾਈ ਦਿੰਦੀਆਂ। ਕਿਸੇ ਵਿਧਵਾ ਦੇ ਵੈਣ, ਕਿਸੇ ਪਿਆਰ ਭਿੱਜੀ ਕੁੜੀ ਦੇ ਵਿਛੋੜੇ ਦੇ ਗੀਤ, ਕਿਸੇ ਮੁਟਿਆਰ ਦਾ ਸੱਸ ਪ੍ਰਤੀ ਰੋਸ। ਕਿਸੇ ਮਾਰ ਖਾਧੇ ਪਰੇਮੀ ਦੇ ਗੀਤ, ਗੱਲ ਕੀ ਲੋਕ ਗੀਤ ਹਰ ਵਿਅਕਤੀ ਦੀ ਗੱਲ ਕਰਦੇ ਵਿਖਾਈ ਦਿੰਦੇ।

ਗੁਰਦੇਵ ਦੀ ਸਲਾਹ ਸੈਕਿੰਡ ਯੀਅਰ ਦੀ ਪੜ੍ਹਾਈ ਵਿਚ ਹੀ ਛੱਡ ਕੇ ਇਸ ਕੰਮ ਵੱਲ ਪੈ ਜਾਣ ਦੀ ਸੀ। ਪਰ ਰੀਤੀ ਨਾ ਮੰਨੀ। ਰੀਤੀ ਕਹਿੰਦੀ ਸੀ ਘੱਟੋ-ਘੱਟ ਬੀ. ਏ. ਜ਼ਰੂਰ ਕੀਤੀ ਜਾਵੇ। ਰੀਤੀ ਦੇ ਕਹਿਣ 'ਤੇ ਗੁਰਦੇਵ ਨੇ ਆਪਣੀ ਪੜ੍ਹਾਈ ਜਾਰੀ ਰੱਖੀ। ਪਰ ਨਾਲ ਹੀ ਨਾਲ ਉਹ ਆਪਣਾ ਧਿਆਨ ਲੋਕ ਗੀਤਾਂ ਵੱਲ ਲਾਉਣ ਲੱਗ ਪਿਆ। ਜਿਹੜਾ ਸਮਾਂ ਪਹਿਲਾਂ ਉਹ ਜਿੰਦੀ ਨਾਲ ਬਤਾਉਂਦਾ ਸੀ। ਹੁਣ ਲੋਕ ਗੀਤ ਇਕੱਠੇ ਕਰਨ 'ਤੇ ਲਾਉਣ ਲੱਗਾ। ਇਸ ਤਰ੍ਹਾਂ ਕਰਨ ਨਾਲ ਉਸ ਨੂੰ ਕੁਝ ਤਸੱਲੀ ਜਿਹੀ ਹੁੰਦੀ ਸੀ।

ਪਰ ਇਸ ਕੰਮ ਨਾਲ ਗੁਰਦੇਵ ਨੂੰ ਕੁਝ ਸ਼ਾਂਤੀ ਜਿਹੀ ਨਾ ਮਿਲਦੀ। ਗੁਰਦੇਵ ਤਾਂ ਪਿੰਡ ਪਿੰਡ ਫਿਰਕੇ ਭੁੱਲੇ ਭਟਕੇ ਲੋਕ ਗੀਤ ਇਕੱਠੇ ਕਰਨਾ ਚਾਹੁੰਦਾ ਸੀ। ਅਜ ਉਸਦਾ ਅਖੀਰੀ ਪੇਪਰ ਸੀ। ਪੇਪਰ ਦੇ ਕੇ ਗੁਰਦੇਵ ਵਿਹਲਾ ਹੋ ਗਿਆ।

'ਚੱਲੀਏ ਰੀਤੀ ਟਾਇਮ ਕਾਫ਼ੀ ਹੋ ਗਿਆ।' ਘੜੀ ਵਲ ਵੇਖਦੇ ਹੋਏ ਗੁਰਦੇਵ ਨੇ ਕਿਹਾ।

'ਹਾਂ ਚਲੋ।' ਪੈਰਾਂ ਵਿਚ ਚਪਲਾਂ ਪਾਉਂਦੀ ਹੋਈ ਰੀਤੀ ਨੇ ਕਿਹਾ।

'ਗੁਰਦੇਵ ਜੇ ਤੂੰ ਮੇਰੀ ਸਲਾਹ ਮੰਨੇ ਤਾਂ ਐੱਮ. ਏ. ਪ੍ਰਾਈਵੇਟ ਕਰ ਲਵੀਂ। ਨਾਲੇ ਲੋਕ ਗੀਤ ਇਕੱਠੇ ਕਰੀ ਜਾਵੀਂ।' ਸਾਹਮਣੇ ਗੇਟ ਵੱਲ ਤਕਦੀ ਹੋਈ ਰੀਤੀ ਨੇ ਕਿਹਾ।

'ਰੀਤੀ ਮੇਰੀ ਵੀ ਸਲਾਹ ਇਹੋ ਹੈ।' ਗੁਰਦੇਵ ਨੇ ਕਿਹਾ।

ਇੰਨੇ ਨੂੰ ਕਾਲਜ ਦਾ ਗੇਟ ਆ ਗਿਆ। ਇਥੇ ਉਨ੍ਹਾਂ ਨੇ ਵਖ ਵਖ ਰਾਹ ਪੈਣਾ ਸੀ। ਇਕ ਦੂਜੇ ਨੂੰ ਸਤਿ ਸ੍ਰੀ ਆਕਾਲ ਕਹਿ ਕੇ ਉਹ ਆਪਣੇ ਆਪਣੇ ਰਾਹ ਪੈਹ ਗਏ।

## (ਪੰਜ)

ਗੁਰਦੇਵ ਸੋਚ ਰਿਹਾ ਸੀ ਕਿ ਉਹ ਆਪਣਾ ਕੰਮ ਕਿੱਥੋਂ ਸ਼ੁਰੂ ਕਰੇ। ਇਹਨਾਂ ਸੋਚਾਂ ਵਿਚ ਹੀ ਉਹ ਘਰ ਆ ਗਿਆ। ਰਾਤ ਨੂੰ ਉਸ ਨੂੰ ਭੁੱਖ ਘੱਟ ਹੀ ਲੱਗੀ। ਉਸ ਨੇ ਰੋਟੀ ਥੋੜ੍ਹੀ ਹੀ ਖਾਧੀ। ਸੁੱਤਾ ਵੀ ਘਟ। ਬੱਸ ਸੋਚਦਾ ਹੀ ਰਿਹਾ। ਸੋਚ ਸੋਚ ਕੇ ਅੰਤ ਉਸਨੇ ਫ਼ੈਸਲਾ ਕੀਤਾ ਕਿ ਪਹਿਲਾਂ ਉਹ ਆਪਣੇ ਇਲਾਕੇ ਮਾਲਵੇ ਦੇ ਲੋਕ ਗੀਤ ਇਕੱਠੇ ਕਰੇਗਾ। ਉਸ ਨੇ ਆਪਣੇ ਪਿੰਡ ਜਾ ਕੇ ਉੱਥੋਂ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਕੰਮ ਸ਼ੁਰੂ ਕਰਨ ਦੀ ਸੋਚੀ।

ਸੌ ਰੁਪਏ ਗੁਰਦੇਵ ਕੋਲ ਸਨ। ਇਤਨੇ ਹੀ ਉਸ ਘਰਦਿਆਂ ਤੋਂ ਲੈ ਲਏ ਤੇ ਹੋਰ ਨਿੱਕਾ ਮੋਟਾ ਸਮਾਨ ਚੁੱਕ ਕੇ ਆਪਣੇ ਪਿੰਡ ਨੂੰ ਤੁਰ ਪਿਆ। ਦਿਨ ਛਿਪਦੇ ਨਾਲ ਗੁਰਦੇਵ ਪਿੰਡ ਪੁੱਜ ਗਿਆ। ਪਿੰਡ ਉਸਦੇ ਬੜੇ ਯਾਰ ਸਨ। ਜਿਧਰ ਨੂੰ ਕਹੇ ਉਧਰ ਨੂੰ

ਤਿਆਰ ਰਹਿੰਦੇ। ਪਰ ਗੁਰਮੇਲ ਉਸਦਾ ਬਹੁਤ ਹੀ ਗੂੜ੍ਹਾ ਦੋਸਤ ਸੀ। ਗੁਰਮੇਲ ਤੇ ਗੁਰਦੇਵ ਦੇ ਸਭ ਭੇਤ ਸਾਂਝੇ ਸਨ। ਗੁਰਮੇਲ ਨੂੰ ਵੀ ਲੋਕ ਗੀਤਾਂ ਨਾਲ ਪਿਆਰ ਸੀ। ਜਦੋਂ ਕਦੇ ਗੁਰਦੇਵ ਲੋਕ ਗੀਤ ਇਕੱਠੇ ਕਰਨ ਬਾਰੇ ਯੋਜਨਾ ਬਣਾਉਂਦਾ ਸੀ ਤਾਂ ਗੁਰਮੇਲ ਜ਼ਰੂਰ ਉਸਦੀ ਹਾਮੀ ਭਰਦਾ ਸੀ। ਰਾਤ ਦੀ ਰੋਟੀ ਖਾ ਕੇ ਗੁਰਦੇਵ ਗੁਰਮੇਲ ਦੇ ਘਰ ਗਿਆ। ਗੁਰਮੇਲ ਘਰ ਹੀ ਸੀ। ਇਕ ਦੂਜੇ ਨੂੰ ਜੱਫ਼ੀ ਪਾ ਕੇ ਮਿਲੇ। ਪਹਿਲਾਂ ਆਮ ਗੱਲਾਂ ਬਾਤਾਂ ਕਰਦੇ ਰਹੇ। ਪੇਪਰਾਂ ਬਾਰੇ, ਕਾਲਜ ਦੀ ਜ਼ਿੰਦਗੀ ਬਾਰੇ। ਮਗਰੋਂ ਗੁਰਦੇਵ ਨੇ ਗੁਰਮੇਲ ਨੂੰ ਆਪਣੇ ਆਉਣ ਦਾ ਕਾਰਨ ਦਸਿਆ ਉਸਨੇ ਹਾਂ ਵਿਚ ਹਾਂ ਮਿਲਾ ਦਿੱਤੀ। ਗੁਰਦੇਵ ਬਹੁਤ ਖੁਸ਼ ਹੋਇਆ। ਉਸ ਨੂੰ ਗੁਰਮੇਲ ਤੋਂ ਇਹੋ ਆਸ ਸੀ।

'ਗਰਦੇਵ ਮੇਰੀ ਸਲਾਹ ਹੈ ਪਹਿਲਾਂ ਆਪਾਂ ਚੌਂਦੇ ਚੱਲੀਏ ਉਥੇ ਫੱਤੂ ਡੂਮ ਰਹਿੰਦਾ ਐ। ਉਸ ਨੂੰ ਬਹੁਤ ਸਾਰੇ ਲੋਕ ਗੀਤ ਯਾਦ ਨੇ।' ਗੁਰਮੇਲ ਨੇ ਆਪਣੀ ਸਲਾਹ ਦੱਸੀ।

ਚੌਂਦੇ ਗੁਰਮੇਲ ਦੀ ਭੂਆ ਦੀ ਕੁੜੀ ਸੀ। ਉਹ ਇਕ ਦੋ ਵਾਰੀ ਓਥੇ ਗਿਆ ਵੀ ਸੀ। ਡੂਮ ਬਾਰੇ ਉਸਨੇ ਸੁਣਿਆ ਹੋਇਆ ਸੀ। ਗੁਰਦੇਵ ਅਤੇ ਗੁਰਮੇਲ ਦੀ ਚੌਂਦੇ ਜਾਣ ਦੀ ਸਲਾਹ ਪੱਕੀ ਹੋ ਗਈ। ਗੁਰਦੇਵ ਆਪਣੇ ਘਰ ਆ ਕੇ ਸੌਂ ਗਿਆ। ਪਤਾ ਨਹੀਂ ਕਦੋਂ ਉਸਨੂੰ ਨੀਂਦ ਆ ਗਈ। ਅਜ ਉਸਦੇ ਦਿਮਾਗ 'ਤੇ ਕੋਈ ਬੋਝ ਨਹੀਂ ਸੀ। ਦੂਜੇ ਦਿਨ ਸਵੇਰੇ ਹੀ ਗੁਰਦੇਵ ਤੇ ਗੁਰਮੇਲ ਚੌਂਦੇ ਪੁਜ ਗਏ। ਸ਼ਾਮ ਨੂੰ ਉਹ ਫੱਤੂ ਨੂੰ ਮਿਲੇ । ਉਹਨਾਂ ਨੇ ਫੱਤੂ ਡੂਮ ਨੂੰ ਆਉਣ ਦਾ ਕਾਰਨ ਦੱਸਿਆ। ਸੁਣ ਕੇ ਡੂਮ ਬਹੁਤ ਖੁਸ਼ ਹੋਇਆ।

'ਸ਼ਾਬਾਸ਼ੇ ਬਈ ਜਵਾਨੋਂ, ਤੁਸੀਂ ਕੇਰਾਂ ਮੇਰਾ  ਦਿਲ ਖ਼ੁਸ਼ ਕਰਤਾ। ਮੈਂ ਸਾਰੀ ਉਮਰ ਗੀਤ ਈ ਗਾਏ ਨੇ ਪਰ... ... ...।'

'ਪਰ ਕੀ ਬਾਬਾ' ਗੁਰਦੇਵ ਨੇ ਕਾਹਲੀ ਜਿਹੀ ਨਾਲ ਪੁੱਛਿਆ।

'ਕੁਸ਼ ਨੀ'

'ਨਹੀਂ ਬਾਬਾ ਕੁਸ਼ ਤਾਂ ਹੈ' ਗੁਰਮੇਲ ਨੇ ਕਿਹਾ।

'ਬਈ ਜਵਾਨੋਂ ਗੱਲ ਇਹ ਐ ਤੁਸੀਂ ਹੋ ਜੱਟਾਂ ਜਿਮੀਦਾਰਾਂ ਦੇ ਮੁੰਡੇ। ਤੁਹਾਡੇ ਬਸ ਦਾ ਇਹ ਕੰਮ ਨੀ।' ਡੂਮ ਮੁੰਡਿਆਂ ਨੂੰ ਪਰਖ ਲੈਣਾ ਚਾਹੁੰਦਾ ਸੀ।

'ਤੈਨੂੰ ਤਾਂ ਪਤਾ ਹੀ ਐ ਬਾਬਾ, ਜਿਸ ਕੰਮ ਮਗਰ ਜੱਟ ਪੈ ਜਾਵੇ, ਉਸ ਨੂੰ ਸਿਰੇ ਚਾੜ੍ਹ ਕੇ ਹੀ ਹੱਟਦੈ।' ਗੁਰਦੇਵ ਕੁਝ ਜੋਸ਼ ਜਿਹੇ ਵਿਚ ਆ ਕੇ ਬੋਲਿਆ।

'ਬਾਹ ਬਈ ਜਵਾਨੋਂ ਤੁਸੀਂ ਜ਼ਰੂਰ ਆਪਣੀ ਜ਼ਿੰਦਗੀ ਵਿਚ ਕਾਮਯਾਬ ਹੋਵੋਗੇ।' ਫਤੂ ਡੂਮ ਨੇ ਉਛਲ ਕੇ ਕਿਹਾ।

ਫਤੂ ਨੇ ਗੀਤ ਗਾਉਂਣੇ ਸ਼ੁਰੂ ਕਰ ਦਿੱਤੇ। ਉਹ ਇਵੇਂ ਗਾ ਰਿਹਾ ਸੀ ਜਿਵੇਂ ਟੇਪ ਰਿਕਾਰਡ ਚਲ ਰਿਹਾ ਹੋਵੇ। ਇਕ ਦੇ ਮਗਰੋਂ ਇਕ ਗੀਤ। ਕਦੇ ਮਲਕੀ ਕੀਮਾਂ, ਕਦੇ ਹੀਰ, ਕਦੇ ਮਿਰਜ਼ਾ, ਕਦੇ ਢੋਲਾ, ਕਦੇ ਮਾਹੀਆ ਕਦੇ ਜਿੰਦੂਆ। ਫਤੂ ਡੂਮ ਲਗਾਤਾਰ ਗਾ ਰਿਹਾ ਸੀ। ਗੀਤ ਗਾ ਕੀ ਰਿਹਾ ਸੀ, ਗੀਤ ਗਾਉਂਦਾ ਗਾਉਂਦਾ ਗੀਤ ਵਿਚ ਹੀ ਗਵਾਚੀ ਜਾ ਰਿਹਾ ਸੀ। ਬੜਾ ਦਰਦ ਸੀ ਉਸ ਦੇ ਗਾਉਣ ਵਿਚ। ਅਜ ਤਾਂ ਉਹ ਹੋਰ ਵੀ ਬੜੇ ਦਰਦ ਨਾਲ ਗਾ ਰਿਹਾ ਸੀ। ਅਜ ਕਿਸੇ ਨੇ ਉਸਦੇ ਕਸਬ ਨੂੰ ਪਛਾਣਿਆ ਸੀ। ਜੇਕਰ ਤੱਕਣ 'ਤੇ ਸਮਝ ਵਾਲੀ ਕੋਈ ਅੱਖ ਹੋਵੇ ਤਾਂ ਮਨੁਖ ਆਪਣੇ ਕਸਬ ਨੂੰ ਧਰਮ ਬਣਾ ਲੈਂਦਾ ਹੈ।

ਗੁਰਮੇਲ ਤੇ ਗੁਰਦੇਵ ਗਾਣੇ ਬੜੇ ਧਿਆਨ ਨਾਲ ਸੁਣ ਰਹੇ ਹਨ। ਨਾਲ ਦੀ ਨਾਲ ਉਹ ਗੀਤ ਲਿਖ ਵੀ ਰਹੇ ਸਨ। ਕਦੇ ਗੁਰਦੇਵ ਲਿਖਣ ਲੱਗ ਜਾਂਦਾ ਅਤੇ ਗੁਹਮੇਲ। ਫਤੂ ਨੇ ਤਾਂ ਬਸ ਨਹੀਂ ਸੀ ਕਰਨੀ ਜੇਕਰ ਗੁਰਦੇਵ ਹੋਰੀਂ ਉਸ ਨੂੰ ਨਾ ਰੋਕਦੇ। ਗੁਰਦੇਵ ਹੋਰਾਂ

ਨੂੰ ਭੁੱਖ ਲੱਗ ਗਈ ਸੀ। ਉਹਨਾਂ ਨੇ ਜਾਣ ਦੀ ਸਲਾਹ ਬਣਾਈ।

'ਲੈ ਬਾਬਾ ਚਾਹ ਪਾਣੀ ਪੀ ਲਵੀਂ।' ਫਤੂ ਡੂਮ ਨੂੰ ਦਸ ਰੁਪਏ ਦਾ ਨੋਟ ਫੜਾਉਂਦੇ ਹੋਏ ਗੁਰਦੇਵ ਨਾ ਕਿਹਾ।

'ਨਹੀਂ ਨਹੀਂ ਜਵਾਨਾਂ ਇਸ ਨੂੰ ਤੂੰ ਆਪਣੇ ਕੋਲ ਹੀ ਰੱਖ। ਮੈਂ ਕੀ ਕਰਨੇ ਨੇ? ਤੇਰੇ ਕੰਮ ਆਉਣ ਗੇ। ਮੈਨੂੰ ਤਾਂ ਏਨੀ ਹੀ ਬਹੁਤ ਹੀ ਖ਼ੁਸ਼ੀ ਹੈ ਕਿ ਮੇਰੇ ਪੇਸ਼ੇ ਨੂੰ ਕਿਸੇ ਨੇ ਸਮਝਿਆ ਹੈ।'

ਗੁਰਦੇਵ ਨੇ ਉਸ ਨੂੰ ਪੈਸੇ ਦੇਣ ਲਈ ਬਥੇਰਾ ਜ਼ੋਰ ਲਾਇਆ, ਖਰ ਉਹ ਨਾ ਮੰਨਿਆ। ਗੁਰਦੇਵ ਦਿਲ ਵਿਚ ਬਹੁਤ ਖ਼ੁਸ਼ ਹੋਇਆ। ਉਸਨੇ ਸੋਚਿਆ ਅਜੇ ਲੋਕਾਂ ਵਿਚ ਲੋਕ-ਗੀਤਾਂ ਪ੍ਰਤੀ ਸ਼ਰਧਾ ਹੈ। ਗੁਰਦੇਵ ਹੋਰੀਂ ਉਥੇ ਦੋ ਦਿਨ ਰਹੇ। ਫਤੂ ਡੂਮ ਨੇ ਉਹਨਾਂ ਨੂੰ ਬੜੇ ਗੀਤ ਸੁਣਾਏ। ਉਸ ਨੂੰ ਗੀਤ ਬਹੁਤ ਯਾਦ ਸਨ। ਪਰ ਛੇਤੀ ਛੇਤੀ ਯਾਦ ਨਹੀਂ ਆ ਰਹੇ ਸਨ। ਫਤੂ ਨੇ ਉਹਨਾਂ ਨੂੰ ਫਿਰ ਕਿਸੇ ਦਿਨ ਆਉਣ ਲਈ ਕਿਹਾ। ਉਹ ਉਹਨਾਂ ਦੇ ਆਉਣ ਤੱਕ ਸਭ ਗੀਤ ਯਾਦ ਕਰ ਕੇ ਰੱਖੇਗਾ।

## (ਛੇ)

ਔਰਤਾਂ ਬਾਰੇ ਪੰਜਾਬੀ ਲੋਕ ਸਾਹਿਤ ਵਿਚ ਬਹੁਤ ਗੀਤ ਹਨ। ਪੰਜਾਬ ਦੀ ਮੁਟਿਆਰ ਤਾਂ ਆਪ ਹੀ ਇਕ ਗੀਤ ਹੈ। ਉਸ ਬਾਰੇ ਗੀਤ ਕਿਉਂ ਨਾ ਹੋਣ। ਪੰਜਾਬਣ ਆਪਣੀ ਹਰ ਗੱਲ ਗੀਤ ਰਾਹੀਂ ਕਹਿ ਸਕਦੀ ਹੈ। ਕਿਹੜੀ ਗੱਲ ਹੈ ਜੋ ਪੰਜਾਬਣ ਦੇ ਗੀਤ ਵਿਚ ਨਹੀਂ ਆਉਂਦੀ। ਪਰ ਅਫਸੋਸ ਇਸ ਗੱਲ ਦਾ ਹੈ ਕਿ ਇਹਨਾਂ ਗੀਤਾਂ ਨੂੰ ਇਕੱਠਾ ਕਰਨ ਵਲ ਧਿਆਨ ਨਹੀਂ ਦਿਤਾ ਗਿਆ। ਗੁਰਦੇਵ ਨੇ ਇਹ ਲੋਕ ਗੀਤ ਇਕੱਠੇ ਕਰਨ ਦੀ ਸਲਾਹ ਬਣਾਈ। ਪਰ ਇਹ ਕੰਮ ਬਹੁਤ ਔਖਾ ਹੈ। ਮਨੁਖ ਕੋਲੋਂ ਲੋਕ ਗੀਤ ਸੁਣਨੇ ਸੌਖੇ ਹਨ। ਪਰ ਔਰਤ ਕੋਲੋਂ ਗੀਤ ਸੁਣਨੇ ਬਹੁਤ ਔਖਾ ਕੰਮ ਹੈ। ਔਰਤ ਆਪਣੀਆਂ ਸਾਥਣਾਂ ਕੋਲ ਤਾਂ ਅਜਿਹੇ ਗੀਤ ਗਾ ਦਿੰਦੀ ਹੈ, ਪਰ ਕਿਸੇ ਮਨੁੱਖ ਸਾਹਮਣੇ ਉਹ ਲੱਖ ਵਾਰੀ ਕਹਿਣ ਤੇ ਵੀ ਨਹੀਂ ਗਾਉਂਦੀ। ਪੰਜਾਬੀ ਔਰਤ ਦੀ ਕੁਝ ਫਿਤਰਤ ਹੀ ਅਜਿਹੀ ਹੈ।

ਗੁਰਦੇਵ ਨੇ ਆਪਣੀਆਂ ਸ਼ਰੀਕੇ ਵਿਚੋਂ ਲਗਦੀਆਂ ਚਾਚੀਆਂ ਤਾਈਆਂ ਨੂੰ ਗੀਤ ਸੁਣਾਉਣ ਲਈ ਕਿਹਾ, ਪਰ ਉਹ ਮੰਨਦੀਆਂ ਹੀ ਨਹੀਂ ਸਨ। ਜੇ ਗੁਰਦੇਵ ਜ਼ੋਰ ਪਾ ਕੇ ਮਨਾ ਵੀ ਲੈਂਦਾ, ਤਾਂ ਉਹ ਇਕ ਅੱਧੇ ਗੀਤ ਤੋਂ ਵੱਧ ਨਾ ਸੁਣਾਉਂਦੀਆਂ। ਗੁਰਦੇਵ ਉਹਨਾਂ ਨੂੰ ਹੋਰ ਗੀਤ ਸੁਣਾਉਂਣ ਲਈ ਕਹਿੰਦਾ। ਪਰ ਉਹ 'ਆਉਂਦਾ ਨ੍ਹੀਂ' ਕਹਿ ਕੇ ਸਾਰ ਦਿੰਦੀਆਂ।

ਗੁਰਦੇਵ ਨੇ ਸ਼ਰੀਕੇ ਵਿਚੋਂ ਭੈਣ ਲਗਦੀਆਂ ਕੁੜੀਆਂ ਨੂੰ ਗੀਤ ਸੁਣਾਉਣ ਲਈ ਕਿਹਾ। ਪਰ ਇਧਰ ਤਾਂ ਲੱਠੇ ਵਰਗਾ ਕੋਰਾ ਜਵਾਬ ਮਿਲਦਾ। ਗੁਰਦੇਵ ਕਾਫੀ ਉਦਾਸ ਹੋ ਗਿਆ। ਉਸਨੂੰ ਜਿੰਦੀ ਯਾਦ ਆਈ, ਜੇਕਰ ਜਿੰਦੀ ਜਿਊਂਦੀ ਹੁੰਦੀ ਤਾਂ ਗੁਰਦੇਵ ਨੂੰ ਤੀਵੀਆਂ ਦੀਆਂ ਇੰਨੀਆਂ ਮਿੰਨਤਾਂ ਨਾ ਕਰਨੀਆਂ ਪੈਂਦੀਆਂ। ਜਿੰਦੀ ਨੇ ਸਭ ਕੁਝ ਠੀਕ ਕਰ ਲੈਣਾ ਸੀ। ਔਰਤ ਔਰਤ ਕੋਲੋਂ ਬਹੁਤ ਛੇਤੀ ਮੰਨਦੀ ਜਾਂਦੀ ਹੈ।

## (ਸੱਤ)

ਗੁਰਦੇਵ ਛੇ ਮਹੀਨੇ ਇਵੇਂ ਹੀ ਪਿੰਡ ਪਿੰਡ ਫਿਰਦਾ ਰਿਹਾ। ਗੁਰਦੇਵ ਕੋਲ ਬਹੁਤ ਸਾਰੇ ਲੋਕ ਗੀਤ ਇਕੱਠੇ ਹੋ ਗਏ ਸਨ। ਕੁਝ ਗੀਤ ਉਸ ਨੇ ਕਾਲਜ ਵੇਲੇ ਇਕੱਠੇ ਕਰ ਲਏ ਸਨ ਇਹਨਾਂ ਗੀਤਾਂ ਦੀ ਇਕ ਪੂਰੀ ਕਿਤਾਬ ਬਣ ਸਕਦੀ ਸੀ। ਉਸਨੇ ਇਕ ਪਬਲਿਸ਼ਰ ਨੂੰ 'ਗੀਤਾਂ ਭਰਿਆਂ ਮਾਲਵਾ' ਖਰੜਾ ਛਾਪਣ ਲਈ ਭੇਜ ਦਿੱਤਾ। ਪਰ ਇਹਨਾਂ ਨਾਲ ਗੁਰਦੇਵ ਦੀ ਤਸੱਲੀ ਨਾ ਹੋਈ। ਉਹ ਤਾਂ ਪੰਜਾਬੀ ਦੇ ਸਾਰੇ ਹੀ ਲੋਕ ਗੀਤ ਇਕੱਠੇ ਕਰਨੇ ਚਾਹੁੰਦਾ ਸੀ।

ਗੁਰਦੇਵ ਹੁਰਾਂ ਨੇ ਆਪਣੇ ਇਲਾਕੇ ਦਾ ਚਾਲੀ ਮੀਲ ਦਾ ਏਰੀਆਂ ਸਾਇਕਲਾਂ 'ਤੇ ਛਾਣ ਮਾਰਿਆ ਸੀ। ਹੁਣ ਗੁਰਦੇਵ ਦੀ ਸਲਾਹ ਦੂਰ ਦੂਰ ਦੇ ਪਿੰਡਾਂ ਵਿਚ ਫਿਰ ਕੇ ਲੋਕ ਗੀਤ ਇਕੱਠੇ ਕਰਨ ਦੀ ਸੀ। ਲੋਕ ਗੀਤ ਇਕੱਠੇ ਕਰਨਾ ਗੁਰਦੇਵ ਦਾ ਧਰਮ ਜਿਹਾ ਬਣ ਗਿਆ ਸੀ। ਜਦੋਂ ਗੁਰਦੇਵ ਨੂੰ ਨਵੇਂ ਅਣਸੁਣੇ ਗੀਤ ਮਿਲਦੇ ਤਾਂ ਉਸ ਨੂੰ ਖੁਸ਼ੀ ਜਿਹੀ ਚੜ੍ਹ ਜਾਂਦੀ। ਉਹ ਹਰ ਉਤਸ਼ਾਹ ਨਾਲ ਆਪਣੇ ਕੰਮ ਵਿਚ ਜੁੱਟ ਜਾਂਦਾ।

ਪਰ ਨਿਰੇ ਉਤਸ਼ਾਹ ਨਾਲ ਕੰਮ ਨਹੀਂ ਚਲਦਾ। ਲੋਕ ਗੀਤ ਇਕੱਠੇ ਕਰਨ ਵਿਚ ਸਭ ਤੋਂ ਵੱਡੀ ਔਕੜ ਪੈਸੇ ਦੀ ਹੈ। ਜੇਕਰ ਜੇਬ ਵਿਚ ਪੈਸੇ ਹੋਣ ਤਾਂ ਲੋਕ ਗੀਤ ਪਤਾਲ ਵਿਚੋਂ ਵੀ ਭਾਲੇ ਜਾ ਸਕਦੇ ਹਨ।

ਗੁਰਦੇਵ ਦਾ ਹਥ ਪੈਸੇ ਵਲੋਂ ਤੰਗ ਹੋ ਗਿਆ। ਗੁਰਦੇਵ ਨੇ ਲੋਕਾਂ ਤੋਂ ਪੈਸੇ ਉਧਾਰੇ ਲੈ ਕੇ ਆਪਣਾ ਕੰਮ ਜਾਰੀ ਰਖਿਆ। ਪਰ ਕਿੰਨਾਂ ਕੁ ਚਿਰ ਕੋਈ ਇਕ ਫਿਰਤੂ ਨੂੰ ਪੈਸੇ ਦੇਈ ਜਾਵੇ? ਐਸੇ ਆਦਮੀ ਨੂੰ ਰਕਮ ਦੇਣ ਦਾ ਮਤਲਬ ਰਕਮ ਨੂੰ ਖੂਹ ਵਿਚ ਸੁਟਣਾ ਹੈ। ਉਸਨੂੰ ਕਿਹੜੀ ਆਮਦਨ ਹੁੰਦੀ ਹੈ, ਜਿਸਦੇ ਸਿਰ 'ਤੇ ਉਹ ਪੈਸੇ ਵਾਪਸ ਕਰ ਦੇਵੇਗਾ। ਜਿਹੜੀ ਆਮਦਨ ਹੁੰਦੀ ਹੈ ਉਸ ਨਾਲ ਤਾਂ ਕਾਗਜ਼ ਪੈਨਸਲਾਂ ਵੀ ਪੂਰੇ ਨਹੀਂ ਹੁੰਦੇ। ਗੁਰਦੇਵ ਦਾ ਹਥ ਕਾਫ਼ੀ ਤੰਗ ਹੋ ਗਿਆ। ਉਸ ਨੇ ਸ਼ਹਿਰ ਘਰਦਿਆਂ ਕੋਲ ਜਾਣ ਦੀ ਸਲਾਹ ਬਣਾਈ। ਹੁਣ ਗੁਰਮੇਲ ਵੀ ਕੁਝ ਢਿੱਲਾ ਪੈ ਗਿਆ ਸੀ। ਸ਼ਾਇਦ ਉਸਦਾ ਸ਼ੌਕ ਮੱਠਾ ਪੈ ਗਿਆ ਸੀ। ਉਹ ਕੁਝ ਘਟ ਦਿਲਚਸਪੀ ਲੈਣ ਲਗ ਪਿਆ ਸੀ। ਕਈ ਵਾਰੀ ਗੁਰਦੇਵ ਇਕੱਲਾ ਹੀ ਪਿੰਡ ਵਿਚ ਜਾਂਦਾ। ਗੁਰਮੇਲ ਨੂੰ ਗੁਰਦੇਵ ਨਾਲ ਛੇ ਮਹੀਨੇ ਤੋਂ ਛਿੱਤਰ ਘਸਾਉਂਦਾ ਵੇਖ ਗੁਰਮੇਲ ਦੇ ਘਰ ਦੇ ਗੁੱਸੇ ਹੋਣ ਲੱਗ ਪਏ ਸਨ। ਗੁਰਮੇਲ ਬਿਨਾਂ ਉਹਨਾਂ ਦਾ ਖੇਤੀ ਦਾ ਕੰਮ ਵੀ ਢਿੱਲਾ ਪੈ ਗਿਆ ਸੀ।

ਗੁਰਦੇਵ ਸਾਈਕਲ ਚੁੱਕ ਕੇ ਸ਼ਹਿਰ ਤੋਂ ਮਾਂ ਪਿਉ ਕੋਲੋਂ ਪੈਸੇ ਮੰਗਣ ਲਈ ਤੁਰ ਪਿਆ। ਘਰ ਪੁੱਜਾ ਤਾਂ ਅੱਗੋਂ ਪਿਉ ਚਾਰੇ ਖੁਰ ਚੁੱਕ ਕੇ ਮਗਰ ਪੈ ਗਿਆ।

'ਕਿਧਰ ਰਿਹਾ ਉਏ ਮਲੰਗਾ?' ਬਣਾਈ ਏ ਸ਼ਕਲ ਲੰਡੀ ਕੁੱਤੀ ਵਾਲੇ ਫ਼ਕੀਰ ਵਰਗੀ।' ਗੁਰਦੇਵ ਨੂੰ ਲਿੱਸਾ ਤੇ ਕੁਝ ਕੱਪੜਿਆ ਵੱਲੋਂ ਬੇਪਰਵਾਹ ਹੋਇਆ ਵੇਖ ਪਿਉ ਨੇ ਕਿਹਾ।

ਗੁਰਦੇਵ ਨੇ ਆਪਣੇ ਬਾਪੂ ਨੂੰ ਲੋਕ ਗੀਤ ਇਕੱਠੇ ਕਰਨ ਬਾਰੇ ਦੱਸਿਆ। ਗੁਰਦੇਵ ਦੇ ਪਿਉ ਨੂੰ ਸੱਤੀਂ ਕੱਪੜੀ ਅੱਗ ਲੱਗ ਗਈ।

'ਉਏ ਤੂੰ ਆ ਕੀ ਕੰਮ ਫੜ ਲਿਆ ਮਰਾਸੀਆਂ ਵਾਲਾ। ਦਿੰਦਾ ਤੈਨੂੰ ਪਿੰਡ ਫਾਹੇ।'

ਗੁਰਦੇਵ ਤੀਰ ਉਲਟ ਚਲਦਾ ਵੇਖ ਚੁੱਪ ਕਰ ਗਿਆ। ਇਥੇ ਤਾਂ ਹੋਰ ਈ ਭਾਣਾ

ਵਰਤ ਗਿਆ ਸੀ। ਗੁਰਦੇਵ ਤਾਂ ਪੈਸੇ ਲੈਣ ਆਇਆ ਸੀ। ਪਰ ਇੱਥੇ ਤਾਂ ਛਿੱਛਰ ਪੈ ਰਹੇ ਹਨ। ਜੱਟ ਆਪਣੇ ਪੁੱਤ ਨੂੰ, ਜੇ ਜ਼ਮੀਨ ਦੇ ਸਿਆੜ ਪਿੱਛੇ ਕਿਸੇ ਭਰਾ ਦਾ ਸਿਰ ਵੱਢ ਆਵੇ, ਤਾਂ ਸ਼ਾਬਾਸ਼ੇ ਦੇਵੇਗਾ, ਪਰ ਜੇ ਕਿਸੇ ਜੱਟ ਦਾ ਪੁੱਤ ਗੁਰਦੇਵ ਵਾਲੇ ਰਾਹੇ ਪੈ ਜਾਵੇ ਤਾਂ ਕੋਈ ਜੱਟ ਛੇਤੀ ਛੇਤੀ ਆਪਣੀ ਕੁੜੀ ਦਾ ਰਿਸ਼ਤਾ ਕਰਨ ਨੂੰ ਵੀ ਤਿਆਰ ਨਹੀਂ ਹੁੰਦਾ।

ਗੁਰਦੇਵ ਨੇ ਰਾਤ ਨੂੰ ਮਾਂ ਕੋਲੋਂ ਪੈਸੇ ਮੰਗੇ। ਮਾਂ ਪਿਓ ਨਾਲੋਂ ਵੀ ਵੱਧ ਸੁਣਾਈਆਂ।

## (ਅੱਠ)

'ਮੈਂ ਤਾਂ ਸੋਚਿਆ ਸੀ ਅੱਗੇ ਪੜ੍ਹਨ ਲਾ ਦਿਆਂਗੇ ਪਰ ਸਾਲਾ ਪੈ ਗਿਆ ਆ ਮਰਾਸੀਆਂ ਵਾਲੇ ਕੰਮ। ਵੱਢਦਾਂ ਏਸ ਦਾ ਫ਼ਾਹਾ। ਲਾਉਂਦਾ ਇਸ ਨੂੰ ਖੇਤੀ ਕਰਨ।' ਰਾਤ ਨੂੰ ਬਾਹਰੋਂ ਆਉਂਦੇ ਹੋਏ ਗੁਰਦੇਵ ਬਾਪੂ ਜੀ ਨੇ ਗੁਰਦੇਵ ਦੀ ਮਾਂ ਨੂੰ ਕਿਹਾ।

ਗੁਰਦੇਵ ਘਰ ਹੀ ਸੀ। ਗੁਰਦੇਵ ਨੇ ਸਭ ਕੁਝ ਸੁਣ ਲਿਆ। ਗੁਰਦੇਵ ਦਾ ਜੀ ਕਰੇ ਕਿ ਉਹ ਘਰੋਂ ਦੌੜ ਜਾਵੇ।

ਦੂਜੇ ਦਿਨ ਗੁਰਦੇਵ ਨੂੰ ਪਬਲਿਸ਼ਰ, ਜਿਸਨੂੰ ਖਰੜਾ ਭੇਜਿਆ ਸੀ, ਦਾ ਖ਼ਤ ਆਇਆ। ਪਬਲਿਸ਼ਰ ਨੇ ਲਿਖਿਆ ਕਿ ਜੇਕਰ ਗੁਰਦੇਵ ਕਿਤਾਬ ਛਪਵਾਉਣੀ ਚਾਹੁੰਦਾ ਹੈ ਤਾਂ ਉਸ ਨੂੰ ਡੇਢ ਹਜ਼ਾਰ ਰੁਪਿਆ ਦੇਣਾ ਪਵੇਗਾ। ਪਰ ਗੁਰਦੇਵ ਕੋਲ ਕਿੱਥੇ ਸੀ ਡੇਢ ਹਜ਼ਾਰ ਰੁਪਿਆ। ਗੁਰਦੇਵ ਕੋਲ ਤਾਂ ਕਾਗਜ਼ ਪੈਂਨਸਲ ਖਰੀਦਣ ਯੋਗੇ ਵੀ ਪੈਸੇ ਨਹੀਂ ਸਨ। ਗੁਰਦੇਵ ਨੂੰ ਆਪਣਾ ਭਵਿਖ ਲੜਖੜਾਉਂਦਾ ਦਿਖਾਈ ਦਿੱਤਾ। ਗੁਰਦੇਵ ਨੇ ਤਾਂ ਕਾਲਜ ਵੇਲੇ ਬੜੇ ਸੁਪਨੇ ਵੇਖੇ ਸਨ। ਪਰ ਕਾਲਜ ਮਗਰੋਂ ਉਲਟਾ ਹੀ ਚੱਕਰ ਚਲ ਪਿਆ ਸੀ। ਖੇਲ ਸਾਰੀ ਪੈਸਿਆ ਦੀ ਸੀ। ਗੁਰਦੇਵ ਦਾ ਘਰ ਦਿਆਂ ਤੋਂ ਪੈਸੇ ਮੰਗਣ ਨੂੰ ਉੱਕਾ ਹੀ ਜੀ ਨਹੀਂ ਕਰਦਾ ਸੀ। ਘਰ ਦੇ ਸਾਰੇ ਹੀ ਵੱਢ ਖਾਣ ਨੂੰ ਪੈਂਦੇ ਸਨ। ਗੁਰਦੇਵ ਨੇ ਨੌਕਰੀ ਕਰਨ ਦੀ ਸਲਾਹ ਬਣਾਈ। ਪਰ ਉਸਨੇ ਸੋਚਿਆ ਜੇ ਉਹ ਨੌਕਰੀ ਕਰਨ ਲੱਗ ਪਿਆ ਤਾਂ ਲੋਕ ਗੀਤ ਇਕੱਠੇ ਕਰਨ ਲਈ ਸਮਾਂ ਕਿੱਥੋਂ ਕੱਢੇਗਾ। ? ਪਰ ਪੈਸੇ ਵੱਲੋਂ ਗੁਰਦੇਵ ਜ਼ਿਆਦਾ ਹੀ ਤੰਗ ਹੋ ਗਿਆ। ਗੁਰਦੇਵ ਨੇ ਫਿਰ ਸੋਚਿਆ ਵਿਹਲੇ ਫਿਰਨ ਨਾਲੋਂ ਤਾਂ ਨੌਕਰੀ ਕਰਨੀ ਹੀ ਚੰਗੀ ਹੈ। ਨਾਲੇ ਛੁੱਟੀ ਵਾਲੇ ਦਿਨ ਤੇ ਡਿਊਟੀ ਤੋਂ ਬਾਅਦ ਆਪਣਾ ਧਿਆਨ ਲੋਕ ਗੀਤ ਇਕੱਠੇ ਕਰਨ ਵਲ ਲਾ ਦਿਆਂਗਾ।

ਗੁਰਦੇਵ ਨੇ ਨੌਕਰੀ ਲਈ ਕਈ ਥਾਂ ਅਰਜ਼ੀਆਂ ਭੇਜੀਆਂ। ਪਰ ਅਰਜ਼ੀ ਦਾ ਕੋਈ ਜ਼ੁਆਬ ਨਾ ਆਉਂਦਾ। ਜੇਕਰ ਜਵਾਬ ਆ ਵੀ ਜਾਂਦਾ ਤਾਂ ਇਟਰਵਿਊ ਨਾ ਆਉਂਦੀ। ਜੇਕਰ ਇੰਟਰਵਿਊਂ ਆ ਵੀ ਜਾਂਦੀ, ਮੁੰਡੇ ਪਹਿਲਾਂ ਹੀ ਰੱਖੇ ਹੁੰਦੇ। ਹਰ ਥਾਂ ਚੈੱਕ ਅਤੇ ਜੈੱਕ ਚਲਦੇ। ਗੁਰਦੇਵ ਨੂੰ ਕਲਰਕੀ ਵੀ ਨਹੀਂ ਮਿਲ ਰਹੀ ਸੀ।

'ਸਾਲਿਆ ਜੇ ਨੌਕਰੀ ਨਹੀਂ ਮਿਲਦੀ ਤਾਂ ਭਰਤੀ ਹੀ ਹੋ ਜਾ! ਰੰਗਰੜ ਤਾਂ ਨੀ, ਆਖ਼ਰ ਨੂੰ ਹੈ ਤਾਂ ਜੱਟ ਦਾ ਪੁੱਤ। ਹੋਰ ਤੈਨੂੰ ਕਿਹੜਾ ਤਸੀਲਦਾਰੀ ਮਿਲ ਜਾਣੀ ਐ?' ਇਕ ਦਿਨ ਗੁਰਦੇਵ ਦਾ ਬਾਪੂ ਗੁਰਦੇਵ ਨੂੰ ਗੁੱਸੇ ਹੋਇਆ। ਉਹ ਕਈ ਦਿਨਾਂ ਤੋਂ ਗੁਰਦੇਵ ਨੂੰ ਨੌਕਰੀ ਮਗਰ ਭੱਜਿਆ ਫਿਰਦਾ ਵੇਖ ਰਿਹਾ ਸੀ।

## (ਨੌਂ)

ਦੂਜੇ ਦਿਨ ਗੁਰਦੇਵ ਚੁੱਪ-ਚੁਪੀਤੇ ਸਾਰਟੀਫਿਕੇਟਾ ਵਾਲੀ ਫ਼ਾਈਲ ਚੁੱਕ ਕੇ ਘਰੋਂ ਨਿਕਲ ਗਿਆ। ਗੁਰਦੇਵ ਬਹੁਤ ਹੀ ਉਦਾਸ ਸੜਕ 'ਤੇ ਤੁਰਿਆ ਜਾ ਰਿਹਾ ਸੀ। ਉਸਦਾ ਜੀ ਨਹਿਰ ਵਿਚ ਛਾਲ ਮਾਰ ਕੇ ਡੁੱਬ ਜਾਣ ਨੂੰ ਕਰਦਾ ਸੀ। ਗੁਰਦੇਵ ਸੜਕ 'ਤੇ ਹੌਲੀ ਹੌਲੀ ਤੁਰਿਆ ਜਾ ਰਿਹਾ ਸੀ। ਉਸਨੂੰ ਆਪਣਾ ਸਿਰ ਬੜਾ ਭਾਰਾ ਭਾਰਾ ਜਿਹਾ ਲੱਗ ਰਿਹਾ ਸੀ। ਇਕ ਤਕੜੇ ਜਿਹੇ ਸਰੀਰ ਵਾਲੇ ਮੁੰਡੇ ਨੇ ਗੁਰਦੇਵ ਕੋਲ ਆ ਕੇ ਸਾਈਕਲ ਦੀ ਟੱਲੀ ਮਾਰੀ ਤੇ ਧਰਤੀ 'ਤੇ ਪੈਰ ਲਾ ਕੇ ਬੋਲਿਆ,

'ਕਿਉਂ ਬਈ ਸ਼ੋਲਜ਼ਰ ਬੋਰਡ ਦਾ ਦਫ਼ਤਰ ਕਿੱਧਰ ਐ?'

'ਇਹੋ ਸਿੱਧੀ ਸੜਕ ਜਾਂਦੀ ਹੈ।' ਮੁੰਡੇ ਵਲ ਤੱਕ ਕੇ ਗੁਰਦੇਵ ਨੇ ਕਿਹਾ।

'ਕੀ ਕੰਮ ਐ ਤੈਨੂੰ ਉੱਥੇ?' ਗੁਰਦੇਵ ਦੇ ਮੂੰਹੋਂ ਐਵੇਂ ਹੀ ਨਿਕਲ ਗਿਆ।

'ਭਰਤੀ ਐ ਅੱਜ ਉੱਥੇ' ਪੈਰ ਨਾਲ ਜ਼ੋਰ ਲਾ ਕੇ ਸਾਇਕਲ ਨੂੰ ਅੱਗੇ ਨੂੰ ਧੱਕਦੇ ਹੋਏ ਮੁੰਡੇ ਨੇ ਕਿਹਾ।

ਗੁਰਦੇਵ ਨੂੰ ਆਪਣੇ ਬਾਪੂ ਜੀ ਦੇ ਭਰਤੀ ਹੋਣ ਬਾਰੇ ਕਹੇ ਸ਼ਬਦ ਯਾਦ ਆਏ। ਫਿਰ ਉਸਨੂੰ ਨੌਕਰੀਆਂ ਲਈ ਚਲਦੀਆਂ ਸਿਫ਼ਾਰਸ਼ਾ ਦਾ ਖ਼ਿਆਲ ਆਇਆ। ਗੁਰਦੇਵ ਨੂੰ ਇਕ ਹੋਰ ਖ਼ਿਆਲ ਆਇਆ ਮਿਲਟਰੀ ਵਿਚ ਜਾ ਕੇ ਉਹ ਲੋਕ ਗੀਤ ਇਕੱਠੇ ਕਰ ਲਵੇਗਾ। ਮਿਲਟਰੀ ਵਿਚ ਤਾਂ ਹਰ ਇਲਾਕੇ ਦੇ ਲੋਕ ਹੁੰਦੇ ਹਨ। ਬਾਕੀ ਕਸਰ ਦੋ ਮਹੀਨੇ ਦੀ ਛੁੱਟੀ ਵਿਚ ਕੱਢ ਲਵੇਗਾ। ਗੁਰਦੇਵ ਸੋਚਦਾ ਸੋਚਦਾ ਸ਼ੋਲਜ਼ਰ ਬੋਰਡ ਦੇ ਦਫ਼ਤਰ ਪੁੱਜ ਗਿਆ। ਭਰਤੀ ਲਈ ਲੰਬੀ ਲਾਇਨ ਲੱਗੀ ਹੋਈ ਸੀ। ਗੁਰਦੇਵ ਵੀ ਕੱਪੜੇ ਖੋਲ ਕੇ ਲਾਈਨ ਵਿਚ ਲਗ ਗਿਆ। ਗੁਰਦੇਵ ਦਾ ਕੱਦ ਕਾਠ ਤਾਂ ਬਥੇਰਾ ਸੀ। ਗੁਰਦੇਵ ਲਾਈਨ ਵਿਚ ਖੜਾ ਵੀ ਕੁਝ ਸੋਚੀ ਜਾ ਰਿਹਾ ਸੀ। ਉਸਦੇ ਆਲੇ ਦੁਆਲੇ ਦੇ ਮੰਡੇ ਗੱਲਾਂ ਕਰੀ ਜਾ ਰਹ ਸਨ।

'ਜਵਾਨ ਮਿਲਟਰੀ ਵਿਚ ਜਾਣ ਨੂੰ ਤਿਆਰ ਏਂ?'

ਗੁਰਦੇਵ ਦੇ ਮੋਢੇ 'ਤੇ ਹੱਥ ਰੱਖਦੇ ਹੋਏ ਮਿਲਟਰੀ ਅਫ਼ਸਰ ਨੇ ਕਿਹਾ। ਅਫ਼ਸਰ ਨੂੰ ਯਕੀਨ ਨਹੀਂ ਆ ਰਿਹਾ ਸੀ ਕਿ ਗੁਰਦੇਵ ਵਰਗਾ ਪੜ੍ਹਿਆ ਲਿਖਿਆ ਮੁੰਡਾ ਮਿਲਟਰੀ ਵਿਚ ਸਿਪਾਹੀ ਭਰਤੀ ਹੋਣ ਆਇਆ ਹੋਵੇਗਾ। ਅਜਿਹੇ ਮੁੰਡੇ ਤਾਂ ਕਮਿਸ਼ਨ ਖ਼ਾਤਰ ਆਉਂਦੇ ਹਨ।

'ਯੈਸ ਸਰ ਗੁਰਦੇਵ ਨੇ ਕਿਹਾ।'

ਅਫਸਰ ਦੇ ਨਾਲਦਿਆਂ ਨੇ ਗੁਰਦੇਵ ਦੀ ਛਾਤੀ 'ਤੇ ਕੱਦ ਮਿਣਿਆ। ਗੁਰਦੇਵ ਦਾ ਸਭ ਕੁਝ ਠੀਕ ਸੀ। ਗੁਰਦੇਵ ਨੂੰ ਉਹਨਾਂ ਨੇ ਪੰਜਵੇ ਦਿਨ ਲੁਧਿਆਣੇ ਆਉਣ ਲਈ ਕਿਹਾ। ਜੇਕਰ ਗੁਰਦੇਵ ਮੈਡੀਕਲੀ ਠੀਕ ਨਿਕਲਿਆ ਤਾਂ ਸਿੱਧਾ ਟਰੇਨਿੰਗ ਵਾਸਤੇ ਭੇਜਿਆ ਜਾਵੇਗਾ।

ਗੁਰਦੇਵ ਪੰਜੇ ਦਿਨ ਘਰ ਨਹੀਂ ਗਿਆ। ਪੰਜ ਦਿਨ ਹੀ ਉਹ ਆਪਣੇ ਦੋਸਤ ਦੇ ਘਰ ਰਿਹਾ। ਪੰਜਵੇਂ ਦਿਨ ਹੀ ਆਪਣੇ ਦੋਸਤਾਂ ਤੋਂ ਘਰ ਦਾ ਕਿਰਾਇਆ ਲੈ ਕੇ ਗੱਡੀ ਚੜ੍ਹ ਗਿਆ। ਲੁਧਿਆਣੇ ਗੁਰਦੇਵ ਦੀ ਡਾਕਟਰੀ ਹੋਈ। ਡਾਕਟਰੀ ਵਿਚ ਗੁਰਦੇਵ ਠੀਕ ਨਿਕਲਿਆ। ਉੱਥੋਂ ਹੀ ਉਸਨੂੰ ਟਰੇਨਿੰਗ ਸੈਂਟਰ ਭੇਜ ਦਿੱਤਾ ਗਿਆ।

## (ਦਸ)

ਗੁਰਦੇਵ ਟਰੇਨਿੰਗ ਸੈਂਟਰ ਵਿਚ ਆ ਗਿਆ। ਟਰੇਨਿੰਗ ਸੈਂਟਰ ਵਿਚ ਆ ਕੇ ਗੁਰਦੇਵ ਕੁਝ ਬੌਂਦਲ ਜਿਹਾ ਗਿਆ। ਉਸਦਾ ਇਥੇ ਉਕਾ ਹੀ ਜੀ ਨਾ ਲੱਗੇ। ਗੁਰਦੇਵ ਦਾ ਜੀ ਕਰੇ ਕਿ ਉਹ ਇਥੋਂ ਦੌੜ ਜਾਵੇ। ਇਥੇ ਤਾਂ ਗੁਰਦੇਵ ਵਰਗਾ ਕੋਈ ਵੀ ਬਰੀਕ ਸੋਚਣੀ ਵਾਲਾ ਨਹੀਂ ਸੀ। ਇਥੇ ਤਾਂ ਭਾਦੋਂ ਦੀ ਗਰਮੀ ਤੋਂ ਡਰਦੇ ਹੋਏ ਸਕੂਲੋਂ ਦੌੜੇ ਹੋਏ ਮੁੰਡੇ ਸਨ। ਲੰਡੇ ਨੂੰ ਮੀਰਾ ਸਹੁੰ ਵਿੰਗਾ ਵਲ ਪਾ ਮਿਲਿਆ। ਹੋਇਆ ਸੀ। ਇਥੇ ਕਈ ਵਿਆਹੇ ਹੋਏ ਤੇ ਕਈ ਛੜੇ ਸਨ। ਵਿਆਹੇ ਹੋਏ ਆਪਣੀਆਂ ਤੀਵੀਆਂ ਨੂੰ ਯਾਦ ਕਰ ਕਰ ਠੰਡੇ ਸਾਹ ਭਰਦੇ ਸਨ। ਛੜੇ ਆਪਣੇ ਝੂਠੇ ਪਿਆਰ ਦੇ ਕਿੱਸੇ ਯਾਦ ਕਰ ਕਰ ਹੌਕੇ ਲੈ ਰਹੇ ਸਨ। ਇਹ ਰੋਣਾ ਰਾਤ ਨੂੰ ਹੀ ਹੁੰਦਾ। ਦਿਨ ਨੂੰ ਤਾਂ ਗੱਲ ਕਰਨ ਦਾ ਵਿਹਲ ਨਾ ਮਿਲਦਾ। ਸਾਰਾ ਦਿਨ ਚਲੋ ਚਲ ਹੁੰਦੀ ਰਹਿੰਦੀ।

ਗੁਰਦੇਵ ਨੂੰ ਹੁਣ ਪਤਾ ਲੱਗਾ ਸੀ ਕਿ ਕੀ ਹੈ ਫੌਜੀ ਦਾ ਜੀਵਨ। ਗੁਰਦੇਵ ਨੂੰ ਉਹਨਾਂ ਅਖੌਤੀ ਕਵੀਆਂ 'ਤੇ ਗੁੱਸਾ ਆਉਂਦਾ ਜਿਹੜੇ ਐਵੇਂ ਹੀ ਫੌਜੀ ਜੀਵਨ ਦੀਆਂ ਸਿਫ਼ਤਾਂ ਕਰੀ ਜਾਂਦੇ। ਗੁਰਦੇਵ ਦੇ ਸਾਥੀ ਛੇਤੀ ਹੀ ਆਪਣੇ ਪਿਛਲੇ ਕਿੱਸੇ ਭੁੱਲ ਗਏ। ਉਹ ਹੁਣ ਹੌਕਿਆਂ ਦੀ ਥਾਂ ਇਕ ਦੂਜੇ ਨੂੰ ਮਖੌਲ ਕਰਦੇ। ਰਾਤ ਨੂੰ ਬੜਾ ਰੌਲਾ ਪਾਉਂਦੇ। ਇਕ ਦੂਜੇ ਨੂੰ ਹੱਦੋਂ ਵੱਧ ਗਿਰੇ ਹੋਏ ਮਜ਼ਾਕ ਕਰਦੇ। ਮਾੜੀ ਜਿਹੀ ਗੱਲ 'ਤੇ ਉੱਚੀ ਉੱਚੀ ਦੰਦ ਕੱਢਣ ਲੱਗ ਪੈਂਦੇ। ਗੁਰਦੇਵ ਨੇ ਭਰਤੀ ਹੋਣ ਵੇਲੇ ਜੋ ਸੁਪਨਾ ਵੇਖਿਆ ਸੀ। ਉਸ ਨੂੰ ਉਹ ਪੂਰਾ ਹੁੰਦਾ ਵਿਖਾਈ ਨਹੀਂ ਸੀ ਦੇ ਰਿਹਾ। ਗੁਰਦੇਵ ਨੇ ਕਾਗਜ਼ ਪੈਨਸਲ ਲੈ ਕੇ ਲੋਕ ਗੀਤ ਇਕੱਠੇ ਕਰਨੇ ਸ਼ੁਰੂ ਕਰਨ ਦਾ ਵਿਚਾਰ ਬਣਾਇਆ। ਪਰ ਇਥੇ 'ਸਾਡੇ ਭਾਅ ਦਾ ਰੱਬ ਰੁੱਸਿਆ, ਸਾਡੀ ਰੁੱਸ ਗਈ ਝਾਂਜਰਾਂ ਵਾਲੀ', ਤੋਂ ਅੱਗੇ ਕਿਸੇ ਨੂੰ ਕੁਝ ਆਉਂਦਾ ਹੀ ਨਹੀਂ ਸੀ।

ਗੁਰਦੇਵ ਹੋਰਾਂ ਤੋਂ ਉਸਤਾਦ ਸਾਰਾ ਦਿਨ ਕੰਮ ਕਰਾਈ ਜਾਂਦੇ। ਸਵੇਰ ਤੋਂ ਲੈ ਕੇ ਸ਼ਾਮ ਤੱਕ ਅਲੀ ਅਲੀ ਹੁੰਦੀ ਰਹਿੰਦੀ। ਗੁਰਦੇਵ ਦੇ ਬਰੀਕ ਖ਼ਿਆਲ ਬੜੇ ਬੜੇ ਫੌਜੀ ਬੂਟਾ ਹੇਠ ਕੁਚਲੇ ਗਏ। ਸਾਰਾ ਦਿਨ ਬੂਟਾ ਦੀ ਟਿਚ ਟਿਚ ਤੇ ਸਰੀਰ ਪਸੀਨਾ ਪਸੀਨਾ। ਗੁਰਦੇਵ ਨੂੰ ਜਾਪਦਾ ਜਿਵੇਂ ਉਸਦਾ ਦਿਮਾਗ਼ ਗਿਟਿਆ ਵਿਚ ਆ ਗਿਆ ਹੋਵੇ। ਹਰ ਗੱਲ ਹੁਕਮ ਤੇ ਅਨੁਸ਼ਾਸ਼ਨ ਵਿਚ ਹੁੰਦੀ। ਆਪਣੀ ਮਰਜ਼ੀ ਨਾਲ ਕੁਝ ਵੀ ਨਾ ਹੁੰਦਾ। ਜੇ ਕਦੇ ਵਿਹਲੇ ਹੋ ਜਾਂਦੇ ਤਾਂ ਹੋਰ ਨਹੀਂ ਤਾਂ ਪੱਥਰ ਹੀ ਇੱਧਰ ਤੋਂ ਚੁੱਕ ਉੱਧਰ ਰਖਾਈ ਜਾਂਦੇ।

ਦਿਨ ਵਿਚ ਸ਼ਿਕਾਰੀ ਕੁੱਤਿਆ ਵਾਂਗ ਦਸ ਦਸ ਮੀਲ ਦੀ ਦੌੜ ਲਗਦੀ, ਮੋਟੇ ਕੱਪੜੇ, ਮੋਟਾ ਖਾਣਾ, ਮੋਟਾ ਕੰਮ ਤੇ ਅਕਲ ਵੀ ਮੋਟੀ। ਕਦੇ ਕਦੇ ਗੁਰਦੇਵ ਸੋਚਦਾ ਕਿ ਇਹ ਕੇਹੋ ਜਿਹੀ ਜ਼ਿੰਦਗੀ ਹੈ? ਖਾਣਾ ਪੀਣਾ ਤੇ ਰਾਤ ਨੂੰ ਆਪਣੀ ਹੀ ਮੰਜੀ ਦੁਆਲੇ ਪਹਿਰਾ ਦੇਣਾ।

## (ਗਿਆਰਾਂ)

ਟਰੇਨਿੰਗ ਨੂੰ ਸ਼ੁਰੂ ਹੋਏ ਅਜੇ ਕੁਝ ਮਹੀਨੇ ਹੀ ਹੋਏ ਸਨ ਕਿ ਪਾਕਿਸਤਾਨ ਨਾਲ ਲੜਾਈ ਛਿੜ ਪਈ। ਦਸੰਬਰ ਦਾ ਮਹੀਨਾ ਸੀ, ਅੰਤਾਂ ਦੀ ਠੰਡ। ਗੁਰਦੇਵ ਅਜੇ ਤਕ ਘਰ ਵੀ ਨਹੀਂ ਗਿਆ ਸੀ। ਗੁਰਦੇਵ ਹੁਣਾਂ ਦੀ ਟਰੇਨਿੰਗ ਵਿਚਾਲੇ ਹੀ ਛੱਡ ਦਿੱਤੀ ਗਈ ਤੇ ਉਹਨਾਂ ਨੂੰ ਪੰਜਾਬ ਬਾਰਡਰ 'ਤੇ ਭੇਜ ਦਿੱਤਾ ਗਿਆ। ਪੰਜਾਬ ਦੀ ਧਰਤੀ ਵੇਖ ਗੁਰਦੇਵ ਨੂੰ ਖੁਸ਼ੀ ਜਿਹੀ ਚੜ੍ਹ ਗਈ। ਅਜ ਕਾਫ਼ੀ ਸਮੇਂ ਮਗਰੋਂ ਉਸਨੇ ਪੰਜਾਬ ਦੀ ਧਰਤੀ ਤੱਕੀ ਸੀ। ਗੁਰਦੇਵ ਦੇ ਪਿਉ ਦਾਦੇ ਦੀ ਧਰਤੀ, ਜਿੰਦੀ ਦੀ ਜਨਮ ਭੂਮੀ, ਲੋਕ ਗੀਤਾਂ ਦੀ

ਭੂਮੀ। ਗੁਰਦੇਵ ਦਾ ਜੀਅ ਪੰਜਾਬ ਦੀ ਮਿੱਟੀ ਵਿਚ ਲੇਟ ਜਾਣ ਨੂੰ ਕੀਤਾ। ਪਰ ਕੀ ਕਰਦਾ ਉਸ ਉਪਰ ਫੌਜੀ ਹੁਕਮ ਭਾਰੂ ਸੀ। ਗੁਰਦੇਵ ਦਾ ਰੋਅ ਨੂੰ ਜੀਅ ਕੀਤਾ, ਪਰ ਉਹ ਰੋਅ ਵੀ ਨਹੀਂ ਸਕਦਾ ਸੀ। ਲੜਾਈ ਇਕਦਮ ਸ਼ੁਰੂਹੋ ਗਈ ਸੀ। ਚਾਰੇ ਪਾਸੇ ਬੰਬਾਂ ਦੇ ਧਮਾਕੇ, ਜ਼ਹਾਜ਼ਾ ਦਾ ਰੌਲਾ, ਧੂੰਆਂ ਹੀ ਧੂੰਆਂ। ਗੁਰਦੇਵ ਨੂੰ ਕਈ ਵਾਰੀ ਜਾਪਦਾ ਕਿ ਉਸਦਾ ਦਿਮਾਗ ਕੰਮ ਕਰਨੋਂ ਹਟ ਗਿਆ ਹੈ। ਇਸ ਵਕਤ ਗੁਰਦੇਵ ਭੁੱਲ ਗਿਆ ਕਿ ਪਰਲੇ ਪਾਸੇ ਵੀ ਉਸਦੇ ਭਰਾ ਹੀ ਰਹਿੰਦੇ ਹਨ। ਉਹ ਵੀ ਉਹ ਹੀ ਗੀਤ ਗਾਉਂਦੇ ਹਨ, ਜਿਹਨਾਂ ਦਾ ਉਹ ਸ਼ੌਦਾਈ ਹੈ। ਪਰ ਫ਼ੌਜੀ ਜ਼ਿੰਦਗੀ ਵਿਚ ਅਜਿਹਾ ਸੋਚਣਾ ਜ਼ੁਰਮ ਹੈ।

ਅਜ ਲੜਾਈ ਛਿੜੀ ਨੂੰ ਪੰਜ ਦਿਨ ਹੋ ਗਏ ਸਨ। ਦਸੰਬਰ ਮਹੀਨੇ ਦੀ ਠੰਡੀ ਰਾਤ ਸੀ। ਅੱਜ ਸ਼ਾਮ ਤੋਂ ਹੀ ਗੋਲਾਬਾਰੀ ਦੋਨਾਂ ਪਾਸਿਆ ਤੋਂ ਬੰਦ ਸੀ। ਗੁਰਦੇਵ ਹੋਰੀ ਆਪਣੇ ਮੋਰਚਿਆਂ ਵਿਚ ਸੁੱਤੇ ਪਏ ਸਨ। ਜਿਸਦੀ ਜਾਗਣ ਦੀ ਡਿਊਟੀ ਸੀ ਉਹ ਵੀ ਸੌਂ ਗਿਆ ਸੀ।

'ਲੰਘ ਆਜਾ ਪੱਤਣ ਝਨਾਂ ਦਾ ਯਾਰ।'

ਦੀ ਕੋਈ ਸੁਰੀਲੀ ਸੁਰ ਗਾ ਰਿਹਾ ਸੀ, ਪਰ ਪਤਾ ਨਹੀਂ ਕਿੱਥੋਂ? ਬੜਾ ਦਰਦ ਸੀ ਗਾਉਣ ਵਾਲੇ ਦੇ  ਦਿਲ ਵਿਚ ਗੁਰਦੇਵ ਇਕ ਦਮ ਤ੍ਰਭਕਿਆ। ਉਹ ਅੱਧੀਂ ਨੀਂਦ ਜਿਹੇ ਉੱਠ ਕੇ, ਜਿਧਰ ਤੋਂ ਆਵਾਜ਼ ਆ ਰਹੀ ਸੀ ਉਧਰ ਨੂੰ ਤੁਰ ਪਿਆ। ਉਸਦੇ ਬਾਕੀ ਸਾਥੀ ਬੇਖਬਰ ਸੁੱਤੇ ਪਏ ਸਨ। ਪਰ ਲੋਕ ਗੀਤਾਂ ਦੇ ਸ਼ੈਦਾਈ ਨੂੰ ਗੀਤ ਦੀ ਮਿੱਠੀ ਆਵਾਜ਼ ਆਪਣੇ ਵਲ ਖਿੱਚ ਰਹੀ ਸੀ, ਉਸੇ ਗੀਤ ਦੀ ਆਵਾਜ਼ ਜੋ ਉਸਨੇ ਕਦੇ ਜਿੰਦੀ ਦੀ ਆਵਾਜ਼ ਵਿਚ ਸੁਣਿਆ ਸੀ ਤੇ ਉਹ ਆਵਾਜ਼ ਉਸਨੂੰ ਖਿੱਚੀ ਹੀ ਜਾ ਰਹੀ ਸੀ।

'ਹੈਂਡਜ਼ ਅੱਪ' ਕੜਵੀਂ ਆਵਾਜ਼ ਆਈ।

ਗੁਰਦੇਵ ਨੇ ਅੱਖਾਂ ਮਲ ਕੇ ਵੇਖਿਆ। ਉਸ ਦੇ ਸਾਹਮਣੇ ਦੋ ਸਿਪਾਹੀ ਬੰਦੂਕਾਂ ਤਾਣੀ ਖੜੇ ਸਨ। ਗੁਰਦੇਵ ਨੇ ਹੋਰ ਗਹੁ ਨਾਲ ਵੇਖਿਆ ਤਾਂ ਪਤਾ ਲੱਗਾ ਸਿਪਾਹੀ ਪਾਕਿਸਤਾਨੀ ਸਨ। ਉਹ ਆਪਣੇ ਮੋਰਚੇ ਤੋਂ ਕਾਫ਼ੀ ਦੂਰ ਆ ਗਿਆ ਸੀ। ਗੁਰਦੇਵ ਦੇ ਹੱਥ ਆਪਣੇ ਆਪ ਉਪਰ ਉਠ ਗਏ ਸਨ। ਸਿਪਾਹੀਆ ਨੇ ਗੁਰਦੇਵ ਨੂੰ ਆਪਣੇ ਅੱਗੇ ਲਾ ਲਿਆ। ਉਹ ਗੁਰਦੇਵ ਦੇ ਪਿੱਛੇ ਪਿੱਛੇ ਬੰਦੂਕਾਂ ਤਾਣੀ ਆ ਰਹੇ ਸਨ। ਅੱਗੋਂ ਕੀ ਵਾਪਰੇਗਾ ਇਸ ਬਾਰੇ ਗੁਰਦੇਵ ਨੂੰ ਕੁਝ ਪਤਾ ਨਹੀਂ ਸੀ।

## (ਬਾਰ੍ਹਾਂ)

ਗੁਰਦੇਵ ਨੂੰ ਕੈਦੀ ਬਣਾ ਲਿਆ ਗਿਆ। ਉਸ ਨੂੰ ਪਿੱਛੇ ਭੇਜ ਦਿੱਤਾ ਗਿਆ। ਲੜਾਈ ਜ਼ੋਰਾਂ 'ਤੇ ਸੀ। ਅਜ ਲੜਾਈ ਨੂੰ ਸਤਵਾਂ ਦਿਨ ਸੀ। ਜਿੱਥੇ ਗੁਰਦੇਵ ਨੂੰ ਕੈਦ ਕੀਤਾ ਗਿਆ ਸੀ, ਉਥੇ ਉਸਦੇ ਹੋਰ ਵੀ ਸਾਥੀ ਸਨ। ਪਰ ਸਭ ਗ਼ੈਰ ਪੰਜਾਬੀ। ਗੁਰਦੇਵ ਨੂੰ ਇਹਨਾਂ ਭਾਰਤੀ ਕੈਦੀਆਂ ਨਾਂਲੋਂ ਪਾਕਿਸਤਾਨੀ ਨੇੜੇ ਜਾਪਦੇ ਸਨ, ਜਿਹੜੇ ਪੰਜਾਬੀ ਬੋਲਦੇ ਅਤੇ ਸਮਝਦੇ ਸਨ। ਕੈਦੀਆਂ ਦੁਆਲੇ ਸੰਘਣੀ ਕੰਢਿਆਂ ਵਾਲੀ ਵਾੜ ਸੀ। ਇਸ ਵਾੜ ਵਿਚੋਂ ਖਰਗੋਸ਼ ਭੀ ਮੁਸ਼ਕਲ ਨਾਲ ਲੰਘ ਸਕਦਾ ਸੀ, ਆਦਮੀ ਤਾਂ ਇਕ ਪਾਸੇ ਰਿਹਾ। ਆਲੇ ਦੁਆਲੇ ਪਾਕਿਸਤਾਨੀ ਸਿਪਾਹੀ ਬੰਦੂਕਾਂ ਤਾਣੀ ਪਹਿਰੇ ਦੇ ਰਹੇ ਹੁੰਦੇ।

ਇਕ ਦਿਨ ਗੁਰਦੇਵ ਤਾਰਾਂ ਦੇ ਨਾਲ ਨਾਲ ਫਿਰ ਰਿਹਾ ਸੀ। ਅਜ ਪਤਾ ਨਹੀਂ ਉਹ ਕਿਉਂ ਖੁਸ਼ ਸੀ। ਉਹ ਨੀਵੀਂ ਪਾਈ ਤੁਰ ਰਿਹਾ ਸੀ। ਮੱਲੋ ਮੱਲੀ ਉਸਦੇ ਮੂੰਹੋਂ ਗੀਤ ਨਿਕਲ ਗਿਆ।

'ਮਾਝੇ ਦੀ ਮੈਂ ਜੱਟੀ ਬੇਲਣਾ,

ਮੁੰਡਾ ਮਾਲਵੇ ਜੀਹਦੇ ਲੜ ਲਾਈ।'

'ਕਿਉਂ ਬਈ ਸਰਦਾਰਾਂ ਆਪਾਂ ਮਲਵਈ ਹੁੰਦੇ ਆ।' ਬੋਲਣ ਵਾਲੇ ਦੀ ਆਵਾਜ਼ ਮਿਸ਼ਰੀ ਵਰਗੀ ਸੀ।

ਗੁਰਦੇਵ ਨੇ ਇਕ ਦਮ ਗਰਦਨ ਉਤਾਂਹ ਚੁੱਕੀ। ਉਸ ਨੇ ਤਾਰਾਂ ਤੋਂ ਦੂਜੇ ਪਾਸੇ, ਜਿਧਰੋਂ ਆਵਾਜ਼ ਆ ਰਹੀ ਸੀ ਵੇਖਿਆ। ਪਹਿਰੇਦਾਰ ਸਿਪਾਹੀ ਗੁਰਦੇਵ ਵਲ ਤੱਕ ਰਿਹਾ ਸੀ। ਗੁਰਦੇਵ ਨੂੰ ਯਕੀਨ ਨਹੀਂ ਸੀ ਆ ਰਿਹਾ ਕਿ 'ਆਪਾਂ ਮਲਵਈ ਹੁੰਦੇ ਆਂ।' ਇਸਨੇ ਕਿਹਾ ਹੋਵੇਗਾ।

'ਹਾਂ ਬਈ ਕਦੀ ਹੁੰਦੇ ਸੀ ਮਲਵਈ। ਪਰ ਹੁਣ ਤਾਂ ਤੁਹਾਡੇ ਅੜਿੱਕੇ ਆ ਗਏ। ਗੁਰਦੇਵ ਨੇ ਬਿਨਾਂ ਡਰ ਤੋਂ ਕਹਿ ਦਿੱਤਾ।

'ਬਈ ਸਾਡਾ ਕੀ ਐ। ਅਸੀਂ ਤਾਂ ਆਪ ਫ਼ਸੇ ਹੋਏ ਮਾਰ ਖਾ ਰਹੇ ਹਾਂ। ਕਿਹੜਾ ਪਿੰਡ ਐ ਆਪਣਾ' ਬੰਦੂਕ ਨੂੰ ਮੋਢੇ 'ਤੇ ਠੀਕ ਤਰ੍ਹਾਂ ਟਿਕਾਉਂਦੇ ਹੋਏ ਸਿਪਾਹੀ ਨੇ ਕਿਹਾ।

'ਧਮੋਟ ਐ ਜਰਗ ਲਵੇ।' ਤਾਰ ਦੇ ਕੰਢੇ 'ਤੇ ਉਂਗਲੀ ਦਾ ਪੋਟਾ ਰੱਖਦੇ ਹੋਏ ਗੁਰਦੇਵ ਨੇ ਕਿਹਾ।

'ਹੈ! ਧਮੋਟ ਫਿਰ ਤਾਂ ਤੂੰ ਗਿਰਾਈ ਹੀ ਨਿਕਲ ਆਇਆ ਆਪਣਾ। ਪਰ ਕੀ ਕਰੀਏ ਯਾਰ, ਸਾਲਾਂ ਮਗਰੋਂ ਗਰਾਈ ਮਿਲਿਆ। ਉਸ ਨੂੰ ਵੀ ਜੱਫ਼ੀ ਪਾ ਕੇ ਮਿਲ ਨਹੀਂ ਸਕਦੇ।' ਸਿਪਾਹੀ ਦੀ ਆਵਾਜ਼ ਰੋਣ ਹਾਕੀ ਸੀ।

'……….'ਗੁਰਦੇਵ ਤੋਂ ਕੁਝ ਬੋਲਿਆ ਨਾ ਗਿਆ। 'ਲੈ ਆ ਗਿਆ ਆਰ ਜਮ। ਮੈਂ ਚਲਦਾ ਫੇਰ ਮਿਲੂ।' ਆਪਣੇ ਵਲ ਅਫ਼ਸਰ ਨੂੰ ਆਉਂਦੇ ਵੇਖ ਕੇ ਪਹਿਰੇਦਾਰ ਸਿਪਾਹੀ ਨੇ ਕਿਹਾ। ਪਹਿਰੇਦਾਰ ਉਥੋਂ ਤੁਰ ਪਿਆ। ਗੁਰਦੇਵ ਦੀਆਂ ਅੱਖਾਂ ਸਿਪਾਹੀ ਵੱਲ ਟਿਕੀਆਂ ਹੋਈਆਂ ਸਨ।

ਇਸ ਮੁਲਾਕਾਤ ਮਗਰੋਂ ਉਹ ਆਮ ਮਿਲਦੇ ਰਹਿੰਦੇ। ਸਿਪਾਹੀ ਨੇ ਆਪਣਾ ਨਾਂ ਰਸ਼ੀਦ ਦੱਸਿਆ। ਜਦੋਂ ਵੀ ਰਸ਼ੀਦ ਗੁਰਦੇਵ ਨੂੰ ਮਿਲਦਾ ਤਾਂ ਹਰ ਵਾਰੀ ਕਹਿੰਦਾ,

'ਬਈ ਕੋਈ ਤਕਲੀਫ ਹੋਈ ਤਾਂ ਦਸ ਦੇਵੀਂ। ਫੇਰ ਮੈਂ ਜਾਣਾ ਮੇਰਾ ਕੰਮ।'

ਇਕ ਦਿਨ ਪੰਜ ਹੋਰ ਕੈਦੀ ਆ ਗਏ ਸਾਰੇ ਹੀ ਪੰਜਾਬੀ ਸਨ। ਗੁਰਦੇਵ ਨੂੰ ਖੁਸ਼ੀ ਚੜ੍ਹ ਗਈ। ਇਨ੍ਹਾਂ ਪੰਜਾਂ ਵਿਚੋਂ ਇਕ ਗੁਰਦੇਵ ਦੀ ਉਮਰ ਦਾ ਮੁੰਡਾ ਭੀ ਸੀ। ਮੁੰਡੇ ਦਾ ਨਾਂ ਜਗਜੀਤ ਸੀ। ਗੁਰਦੇਵ ਮੁੰਡੇ ਦੇ ਇਕ ਦਮ ਨੇੜੇ ਆ ਗਿਆ। ਮਸੀਂ ਸਾਥ ਮਿਲਿਆ ਸੀ। ਮੁੰਡੇ ਦਾ ਹਾਲ ਵੀ ਗੁਰਦੇਵ ਵਾਲਾ ਹੀ ਸੀ। ਜਗਜੀਤ ਦਾ ਪਿਓ ਅਮਲੀ ਸੀ। ਜਗਜੀਤ ਦਸਵੀਂ ਵਿਚ ਪੜਦਾ ਸੀ, ਜਦੋਂ ਉਸਦਾ ਬਾਪ ਖੂਹ ਵਿਚ ਛਾਲ ਮਾਰ ਕੇ ਮਰ ਗਿਆ। ਜਗਜੀਤ ਦਾ ਪਿਓ ਸਾਰੀ ਜ਼ਮੀਨ ਵੇਚ ਕੇ ਮਰਿਆ ਸੀ। ਘਰ ਪਤਾ ਨਹੀਂ ਕਿਵੇਂ ਰਹਿ ਗਿਆ। ਮਾਂ ਨੇ ਮਿਹਨਤ ਮਜ਼ੂਰੀ ਕਰਕੇ ਉਸਦੀ ਪੜ੍ਹਾਈ ਜਾਰੀ ਰੱਖੀ। ਜਗਜੀਤ ਮਾਂ ਦਾ ਇਕੱਲਾ ਪੁੱਤ ਸੀ। ਨਾ ਹੋਰ ਭੈਣ ਨਾ ਭਾਈ। ਉਹ ਸੈਕਿੰਡ ਯੀਅਰ ਵਿਚ ਹੋ ਗਿਆ। ਉਸਦੀ ਮਾਂ ਨੇ ਅਮਲੀ ਦੇ ਘਰ ਵਿਚ ਸਾਰੀ ਉਮਰ ਫ਼ਾਕਿਆ ਵਿਚ ਹੀ ਕੱਟੀ ਸੀ, ਉਹ ਸਰੀਰ ਤੋਂ ਬਹੁਤ ਕਮਜ਼ੋਰ ਸੀ। ਇਕ ਦਿਨ ਮੰਜੇ 'ਤੇ ਅਜਿਹੀ ਪਈ ਕਿ ਮੁੜ ਕੇ ਉਠਣਾ ਨਸੀਬ ਨਾ ਹੋਇਆ। ਮਾਂ ਦੀ ਮੌਤ ਮਗਰੋਂ ਜਗਜੀਤ ਖ਼ਰਚ ਤੋਂ ਤੰਗ ਹੋ ਗਿਆ। ਉਸ ਨੇ ਕਾਲਜ ਛੱਡ ਦਿੱਤਾ। ਨੌਕਰੀ ਦੀ ਭਾਲ ਕਰਨ ਲੱਗਾ। ਪਰ ਇਸ ਜ਼ਮਾਨੇ ਵਿਚ ਨੌਕਰੀ ਕਿੱਥੇ ਮਿਲਦੀ ਹੈ। ਤੰਗ ਹੋ ਕੇ ਆ ਕੇ ਭਰਤੀ ਹੋ ਗਿਆ।

ਜਗਜੀਤ ਕਾਲਜ ਦੇ ਪਹਿਲੇ ਹੀ ਸਾਲ ਭੰਗੜੇ ਦੀ ਟੀਮ ਵਿਚ ਲੈ ਲਿਆ ਗਿਆ ਸੀ। ਸਰੋਂ ਵਰਗਾ ਕੱਦ ਜਦੋਂ ਭੰਗੜਾ ਪਾਉਂਦਾ ਸਟੇਜ ਕੰਬਣ ਲੱਗ ਪੈਂਦੀ। ਦੂਜੇ

ਸਾਲ ਜਗਜੀਤ ਹੁਰਾਂ ਦੀ ਟੀਮ ਨੇ ਇੰਟਰ ਯੂਨੀਵਰਸਿਟੀ ਜਿੱਤੀ। ਤੀਜੇ ਸਾਲ ਵੀ ਜਗਜੀਤ ਹੁਰਾਂ ਨੂੰ ਇੰਟਰ ਯੂਨੀਵਰਸਿਟੀ ਜਿੱਤਣ ਦੀ ਪੂਰੀ ਆਸ ਸੀ। ਸਾਰੀ ਹੀ ਟੀਮ ਪਿਛਲੇ ਸਾਲ ਵਾਲੀ ਸੀ। ਪਰ ਇਸੇ ਸਾਲ ਜਗਜੀਤ ਦੀ ਮਾਂ ਮਰ ਗਈ। ਉਹ ਕਾਲਜ ਛੱਡਣ ਲਈ ਮਜ਼ਬੂਰ ਹੋ ਗਿਆ। ਉਸਦਾ ਕਾਲਜ ਛੱਡਣ ਨੂੰ ਜੀ ਨਾ ਕਰੇ। ਉਸਦੇ ਭੰਗੜੇ ਵਾਲੇ ਸਾਥੀਆਂ ਅਤੇ ਦੋਸਤਾਂ ਨੇ ਬੜਾ ਜ਼ੋਰ ਲਾਇਆ ਕਿ ਉਹ ਕਾਲਜ ਨਾ ਛੱਡੇ। ਭੰਗੜੇ ਦੀ ਸਾਰੀ ਟੀਮ ਖ਼ਰਾਬ ਹੋ ਰਹੀ ਸੀ। ਦੋਸਤਾਂ ਦਾ ਦੋਸਤ ਛੁੱਟ ਰਿਹਾ ਸੀ। ਪਰ ਵਿਚਾਰਾ ਵੀ ਕੀ ਕਰਦਾ? ਉਹ ਖ਼ਰਚ ਕਿਥੋਂ ਕਰਦਾ। ਅਗੇ ਤਾਂ ਮਾਂ ਮਿਹਨਤ ਮਜੂਰੀ ਕਰਕੇ ਸਾਰੀ ਜਾਂਦੀ ਸੀ।

ਹੁਦ ਜਗਜੀਤ ਗੁਰਦੇਵ ਨਾਲ ਕੈਦੀ ਸੀ। ਉਹ ਹਰ ਵਕਤ ਇਕੱਠੇ ਰਹਿੰਦੇ। ਜਗਜੀਤ ਨੂੰ ਬਹੁਤ ਬੋਲੀਆਂ ਯਾਦ ਸਨ। ਜਗਜੀਤ ਗੁਰਦੇਵ ਨੂੰ ਨਵੀਂ ਤੋਂ ਨਵੀਂ ਬੋਲੀ ਸੁਣਾਉਂਦਾ। ਦਿਨ ਚੰਗੇ ਲੰਘ ਰਹੇ ਸਨ। ਪਰ ਇਕ ਦਿਨ ਰਸ਼ੀਦ ਨੇ ਆ ਕੇ ਦਸਿਆ ਕਿ ਨਵੇਂ ਆਏ ਪੰਜਾਂ ਬੰਦਿਆਂ ਨੂੰ ਹੋਰ ਥਾਂ ਭੇਜ ਦੇਣਾ ਹੈ। ਗੁਰਦੇਵ ਬਹੁਤ ਉਦਾਸ ਹੋ ਗਿਆ। ਉਸਨੇ ਤਾਂ ਜਗਜੀਤ ਤੋਂ ਬਹੁਤ ਸਾਰੇ ਗੀਤ ਸੁਣ ਕੇ ਨੋਟ ਕਰਨੇ ਸਨ। ਜਿਹੜੇ ਜਗਜੀਤ ਗੀਤ ਸੁਣਾਉਂਦਾ ਗੁਰਦੇਵ ਦੇ ਯਾਦ ਨਹੀਂ ਰਹਿੰਦੇ ਸਨ। ਜਗਜੀਤ ਨੇ ਦੋ ਦਿਨਾਂ ਤਕ ਚਲੇ ਜਾਣਾ ਸੀ। ਗੁਰਦੇਵ ਨੇ ਸੋਚਿਆਂ ਮੈਂ ਕਿਉਂ ਨਾ ਲੋਕ ਗੀਤ ਲਿਖ ਲਵਾਂ ਪਰ ਗੁਰਦੇਵ ਕੋਲ ਲਿਖਣ ਲਈ ਕੁਝ ਵੀ ਨਹੀਂ ਸੀ। ਗੁਰਦੇਵ ਨੇ ਕੋਲ ਖੜ੍ਹੇ ਰਸ਼ੀਦ ਕੋਲ ਫਰਮਾਇਸ਼ ਕੀਤੀ।

'ਬਾਈ ਕਿਧਰੇ ਕਾਗਜ਼ ਪੈਨਸਲ ਲਿਆ ਕੇ ਆਪਣੇ ਬਾਈ 'ਤੇ ਅਹਿਸਾਨ ਹੀ ਕਰਦੇ।'

ਇਹ ਪਹਿਲਾ ਕੰਮ ਸੀ ਜਿਹੜਾ ਗੁਰਦੇਵ ਨੇ ਆਪਣੇ ਗਰਾਈਂ ਰਸ਼ੀਦ ਨੂੰ ਕਰਨ ਲਈ ਕਿਹਾ ਸੀ। ਫਿਰ ਰਸ਼ੀਦ ਕਿਉਂ ਨਾ ਇਹ ਕੰਮ ਕਰਦਾ। ਰਸ਼ੀਦ ਪਤਾ ਨਹੀਂ ਕਿਧਰੋਂ ਕਾਗਜ਼ ਪੈਨਸਲ ਲੈ ਆਇਆ।

'ਵੇਖੀਂ ਬਚ ਕੇ ਰਹੀਂ ਹਲਕੇ ਕੁੱਤੇ ਬਹੁਤ ਨੇ ਇਥੇ।' ਗੁਰਦੇਵ ਨੂੰ ਕਾਗਜ਼ ਅਤੇ ਪੈਨਸਲ ਫੜਾਉਂਦੇ ਹੋਏ ਰਸ਼ੀਦ ਨੇ ਕਿਹਾ। ਗੁਰਦੇਵ ਨੂੰ ਕਾਗਜ਼ ਪੈਨਸ਼ਲ ਫੜਾ ਕੇ ਰਸ਼ੀਦ ਛੇਤੀ ਹੀ ਤੁਰ ਗਿਆ। ਉਸ ਨੂੰ ਕੋਈ ਜ਼ਰੂਰੀ ਕੰਮ ਸੀ। ਰਸ਼ੀਦ ਦੇ ਜਾਣ ਮਗਰੋਂ ਜਗਜੀਤ ਗੀਤ ਗਾਉਣ ਲਗਾ ਤੇ ਗੁਰਦੇਵ ਲਿਖਣ ਲੱਗਾ। ਅਜੇ ਰਸ਼ੀਦ ਨੂੰ ਗਏ ਨੂੰ ਦਸ ਕੁ ਮਿੰਟ ਹੀ ਹੋਏ ਸਨ ਤੇ ਗੁਰਦੇਵ ਨੇ ਦੋ ਕੁ ਗੀਤ ਹੀ ਲਿਖੇ ਸਨ ਕਿ ਗੁਰਦੇਵ ਨੇ ਇਕ ਫੌਜੀ ਅਫ਼ਸਰ ਪੰਜ ਸਿਪਾਹੀਆਂ ਨਾਲ ਆਉਂਦਾ ਵੇਖਿਆ। ਸ਼ਾਇਦ ਕਿਸੇ ਨੇ ਅਫਸਰ ਕੋਲ ਖ਼ਬਰ ਕਰ ਦਿੱਤੀ ਸੀ। ਗੁਰਦੇਵ ਨੇ ਕਾਗਜ਼ ਜਿਸ ਉੱਤੇ ਲੋਕ ਗੀਤ ਲਿਖੇ ਰਿਹਾ ਸੀ ਚਿੱਥ ਲਿਆ।

'ਐਵੇਂ ਸਾਲਾ ਕੁੱਤਾ ਸ਼ਕ ਕਰੂ' ਗੁਰਦੇਵ ਨੇ ਕੋਲ ਬੈਠੇ ਜਗਜੀਤ ਨੂੰ ਕਿਹਾ 'ਤੇ ਕਾਗਜ਼ ਚਿੱਥ ਕੇ ਥੱਲੇ ਸੁੱਟ ਦਿੱਤਾ।

ਅਫ਼ਸਰ ਨੇ ਗੁਰਦੇਵ ਨੂੰ ਕਾਗਜ਼ ਚਿੱਥ ਦੇ ਵੇਖ ਲਿਆ ਸੀ।

'ਕੀ ਲਿਖ ਰਿਹਾ ਸੀ ਉਏ' ਅਫਸਰ ਗੁਰਦੇਵ 'ਤੇ ਬਰਸਿਆ। ਗੁਰਦੇਵ ਦੇ ਹਥ ਵਿਚ ਅਜੇ ਭੀ ਕਾਗਜ਼ ਤੇ ਪੈਨਸ਼ਲ ਸੀ:

ਗੁਰਦੇਵ ਚੁਪ ਰਿਹਾ। ਅਫਸਰ ਫੇਰ ਗਰਜਿਆ।

'ਕਰੋ ਤਲਾਸ਼ੀ ਸਾਲੇ ਦੀ।'

ਪਰ ਜੇ ਗੁਰਦੇਵ ਕੋਲ ਕੁਝ ਹੋਵੇ ਤਾਂ ਨਿਕਲੇ। ਉਸ ਕੋਲ ਤਾਂ ਕਾਗਜ਼ ਤੇ

ਪੈਨਸਲ ਸੀ। ਅਚਾਨਕ ਅਫਸਰ ਦੀ ਨਿਗਾਹ ਚਿੱਥੇ ਹੋਏ ਕਾਗਜ਼ 'ਤੇ ਪੈ ਗਈ ਜਿਹੜਾ ਕੋਲ ਹੀ ਧਰਤੀ 'ਤੇ ਪਿਆ ਸੀ। ਅਫਸਰ ਨੇ ਕਾਗਜ਼ ਚੁੱਕ ਕੇ ਫੋਲਿਆ। ਪਰ ਅਫਸਰ ਦੀ ਸਮਝ ਵਿਚ ਕੁਝ ਨਹੀਂ ਸੀ ਪੈ ਰਿਹਾ। ਉਸਦਾ ਸ਼ਕ ਵਧਦਾ ਹੀ ਜਾ ਰਿਹਾ ਸੀ।

ਉਹ ਗੁਰਦੇਵ ਨੂੰ ਉੱਥੋਂ ਲੈ ਗਏ। ਜਗਜੀਤ ਗੁਰਦੇਵ ਵੱਲ ਵੇਖਦਾ ਹੀ ਰਿਹਾ ਜਗਜੀਤ ਉਨ੍ਹਾਂ ਚਿਰ ਵੇਖਣੋਂ ਨਾ ਹਟਿਆ। ਜਿਨ੍ਹਾਂ ਚਿਰ ਗੁਰਦੇਵ ਅੱਖੋਂ ਉਹਲੇ ਨਾ ਹੋ ਗਿਆ।

ਅਫਸਰ ਗੁਰਦੇਵ ਨੂੰ ਇਕ ਸੁੰਨਸਾਨ ਜਿਹੀ ਥਾਂ ਲੈ ਗਏ। ਇਸ ਥਾਂ ਦੇ ਆਲੇ ਦੁਆਲੇ ਸਰਕੜਾ ਸੀ ਤੇ ਵਿਚਕਾਰ ਮੈਦਾਨ ਸੀ। ਮੈਦਾਨ ਵਿਚ ਕਿੱਕਰਾਂ ਦੇ ਤਿੰਨ ਚਾਰ ਦਰੱਖਤ ਸਨ। ਗੁਰਦੇਵ ਕੋਲ ਕਾਗਜ਼ ਪੈਨਸਲ ਤੇ ਕਾਗਜ਼ ਉਪਰ ਕੁਝ ਲਿਖਿਆ ਵੇਖ ਕੇ ਅਫਸਰ ਨੂੰ ਸ਼ੱਕ ਪੈ ਗਿਆ ਕਿ ਗੁਰਦੇਵ ਜ਼ਰੂਰ ਕੋਈ ਜਸੂਸ ਹੋਵੇਗਾ। ਅਫਸਰ ਗੁਰਦੇਵ ਤੋਂ ਭੇਦ ਪੁੱਛਣਾ ਚਾਹੁੰਦਾ ਸੀ।

ਭੇਤ ਪੁੱਛਣ ਲਈ ਉਹਨਾਂ ਨੇ ਗੁਰਦੇਵ ਨੂੰ ਬੜੇ ਤਸੀਹੇ ਦਿੱਤੇ। ਕਿਸੇ ਤਰ੍ਹਾਂ ਗੁਰਦੇਵ ਭੇਤ ਦਸ ਦੇਵੇ। ਪਰ ਜੇ ਗੁਰਦੇਵ ਕੋਲ ਕੋਈ ਭੇਦ ਹੋਵੇ ਤਾਂ ਦੱਸੇ। ਇੰਨੇ ਨੂੰ ਇਕ ਹੋਰ ਅਫਸਰ ਆ ਗਿਆ। ਇਹ ਅਫਸਰ ਪਹਿਲੇ ਨਾਲੋਂ ਛੋਟਾ ਸੀ।

ਵੱਡਾ ਅਫਸਰ ਥੱਕ ਕੇ ਕਿੱਕਰ ਹੇਠ ਬੈਠ ਗਿਆ ਦੂਜਾ ਅਫਸਰ ਵੀ ਉਸ ਕੋਲ ਹੀ ਆ ਗਿਆ। ਦੂਜੀ ਕਿੱਕਰ ਹੇਠ ਸਿਪਾਹੀ ਗੁਰਦੇਵ ਕੋਲੋਂ ਭੇਤ ਜਾਨਣ ਦੀ ਕੋਸ਼ਿਸ਼ ਕਰ ਰਹੇ ਸਨ। ਛੋਟਾ ਅਤੇ ਵੱਡਾ ਅਫ਼ਸਰ ਧਰਤੀ ਉਪਰ ਹੀ ਬੈਠੇ ਸਨ ਤੇ ਉਹਨਾਂ ਨੂੰ ਵੇਖ ਰਹੇ ਸਨ।

'ਸਾਹਬ ਬਸ ਹੁਣ ਤਾਂ ਇਕੋ ਤਰੀਕਾ ਹੈ, ਸਾਲੇ ਨੂੰ ਸ਼ੂਟ ਕਰ ਦਿਓ।' ਛੋਟੇ ਅਫਸਰ ਨੇ ਕਿਹਾ। ਜਿਸਦੀ ਸੋਚਣੀ ਵੀ ਪਹਿਲੇ ਅਫਸਰ ਵਰਗੀ ਸੀ।

'ਮੇਰੀ ਸਲਾਹ ਵੀ ਇਹੋ ਹੈ। ਇਹ ਕੌਮ ਤਾਂ ਗੱਲਾਂ ਆਪਣੇ ਹੱਡਾਂ ਵਿਚ ਰਚਾ ਲੈਂਦੀ ਹੈ।' ਵੱਡੇ ਅਫਸਰ ਨੇ ਬੈਂਤ ਮਾਰਦੇ ਹੋਏ ਕਿਹਾ।

'ਹੁਣ ਅਫਸਰਾਂ ਨੂੰ ਆਸ ਨਹੀਂ ਸੀ ਕਿ ਗੁਰਦੇਵ ਕੁਝ ਦੱਸੇਗਾ। ਉਹਨਾਂ ਗੁਰਦੇਵ ਦਾ ਫਾਹਾ ਵੱਡਣਾ ਹੀ ਠੀਕ ਸਮਝਿਆ। ਅਫਸਰ ਗੁਰਦੇਵ ਨੂੰ ਮਨਾਉਂਦੇ ਮਨਾਉਂਦੇ ਹੋਏ ਹੀ ਥੱਕ ਗਏ ਸਨ।

'ਫੱਜੇ', ਕੁੱਤੇ ਦੇ ਪੁੱਤ ਨੂੰ ਇਸੇ ਕਿੱਕਰ ਨਾਲ ਮੇਰੇ ਵੱਲ ਮੂੰਹ ਕਰਕੇ ਬੰਨ ਦਿਓ' ਵੱਡੇ ਅਫਸਰ ਨੇ ਸਿਪਾਹੀ ਨੂੰ ਹੁਕਮ ਦਿੱਤਾ।

ਸਿਪਾਹੀ ਨੂੰ ਕੋਲ ਬੁਲਾ ਕੇ ਉਸਦੀ ਬੰਦੂਕ ਵੱਡੇ ਅਫਸਰ ਨੇ ਲੈ ਲਈ। ਬੰਦੂਕ ਵਿਚ ਗੋਲੀਆਂ ਪਹਿਲਾਂ ਹੀ ਭਰੀਆਂ ਹੋਈਆਂ ਸਨ। ਹੁਕਮ ਮਿਲਦੇ ਸਾਰ ਹੀ ਬਾਕੀ ਸਿਪਾਹੀਆਂ ਨੇ ਗੁਰਦੇਵ ਨੂੰ ਕਿੱਕਰ ਨਾਲ ਬੰਨ ਦਿੱਤਾ। ਅਫਸਰ ਨੇ ਗੁਰਦੇਵ ਦਾ ਨਿਸ਼ਾਨਾ ਬੰਨ ਕੇ ਪਹਿਲਾ ਫ਼ਾਇਰ ਕੀਤਾ। ਗੋਲੀ ਗੁਰਦੇਵ ਦੀ ਛਾਤੀ ਵਿਚ ਵੱਜੀ। ਗੁਰਦੇਵ ਦੀ ਛਾਤੀ ਵਿਚੋਂ ਲਹੂ ਦੀ ਧਤੀਰੀ ਛੁਟ ਪਈ! ਨਾਲ ਲੱਗਦੇ ਹੀ ਦੂਜਾ ਫ਼ਾਇਰ ਛੋਟੇ ਅਫਸਰ ਨੇ ਕਰ ਦਿੱਤਾ। ਦੂਜੀ ਗੋਲੀ ਵੀ ਗੁਰਦੇਵ ਦੀ ਛਾਤੀ ਵਿਚ ਵੱਜੀ। ਫਿਰ ਸਿਪਾਹੀਆਂ ਨੇ ਕਈ ਫ਼ਾਇਰ ਕੀਤੇ। ਗੁਰਦੇਵ ਦੀ ਛਾਤੀ ਛੰਨਣੀ ਛੰਨਣੀ ਹੋ ਗਈ ਅਤੇ ਲੋਕ ਗੀਤਾਂ ਦਾ ਸ਼ੈਦਾਈ ਆਪ ਇਕ ਲੋਕ ਗੀਤ ਬਣ ਕੇ ਰਹਿ ਗਿਆ।

(**ਸਮਾਪਤ**)